ਵਰਿਆਮ

ਅਪਰੈਲ ੧੯੮੦

੧/੫੦

# ਨਵਾਂ ਸਾਲ

ਅਪਰੈਲ ਦਾ ਮਹੀਨਾ ਪੰ[illegible]ਾਂ ਵਾਸਤੇ ਵਿਸ਼ੇਸ਼ ਮਹੱਤਤਾ ਰਖਦਾ ਹੈ । ਇਸ ਮਹੀਨੇ ਕਣਕਾਂ ਪਕਦੀਆਂ ਹਨ । ਕਟਾਈ ਹੁੰਦੀ ਹੈ ਤੇ ਦਾਣੇ ਘਰਾਂ 'ਚ ਆ[illegible]ਹਨ । ਇਸ ਨਾਲ ਕਿਸਾਨ ਦੀ ਖੁਸ਼ਹਾਲੀ ਹੀ ਨਹੀਂ ਜੁੜੀ ਹੋਈ ਸਗੋਂ ਦੇਸ਼ ਦੇ ਸਮੁਚੇ ਲੋਕਾਂ ਦੇ ਪੇਟ ਦਾ ਮਸਲਾ ਬੱਝਿ[illegible]ਇਆ ਹੈ । ਜੇ ਫਸਲ ਚੰਗੀ ਹੋਵੇ ਤਾਂ ਸਾਰੇ ਦੇਸ਼ ਨੂੰ ਹੀ ਲਾਭ ਹੁੰਦਾ ਹੈ । ਇਸ ਕਾਰਨ ਹੀ ਇਹ ਖੁਸ਼ੀਆਂ ਤੇ ਭੰਗੜਿਆਂ ਦਾ [illegible] ਹੈ ।

ਦਰ ਅਸਲ ਅਪਰੈਲ ਵਿ[illegible]ਆਉਣ ਵਾਲੀ ਵਿਸਾਖੀ ਜੋ ਬਿਕਰਮੀ ਮਹੀਨੇ ਵਿਸਾਖ ਦੀ ਪਹਿਲੀ ਤਾਰੀਖ ਹੁੰਦੀ ਹੈ ਤੋਂ ਹੀ ਸਾਡੇ ਕੌਮੀ ਸਾਲ ਦੀ ਸ਼ੁਰੂਆਤ ਹੁੰਦੀ ਹੈ । ਉਂਝ ਵੀ ਕਾਰੋਬਾਰੀ ਵਰਮਾਂ ਅਤੇ ਸਰਕਾਰੀ ਤੌਰ ਤੇ ਆਰਥਕ ਸਾਲ ਦੀ ਸ਼ੁਰੂਆਤ ਪਹਿਲੀ ਅਪਰੈਲ ਤੋਂ ਹੀ ਹੁੰਦੀ ਹੈ ।

ਪੰਜਾਬ ਦੇ ਇਤਿਹਾਸ ਵਿਚ ਇਹ ਮਹੀਨਾ ਅਣਖ ਆਜ਼ਾਦੀ ਅਤੇ ਸੂਰਬੀਰਤਾ ਦਾ ਪ੍ਰਤੀਕ ਹੈ । ਸੰਨ ੧੬੯੯ ਦੀ ਵਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਨੰਦ ਪੁਰ ਸਾਹਿਬ ਵਿਚ ਪੰਜ ਸਿੰਘਾਂ ਦੇ ਸੀਸ ਮੰਗੇ ਸਨ ਅਤੇ ਜ਼ੁਲਮ ਦੇ ਵਿਰੁਧ ਲੜਣ ਲਈ ਖਾਲਸਾ ਦੀ ਸਾਜਨਾ ਕੀਤੀ ਸੀ ।

ਸੰਨ ੧੮੫੭ ਦੀ ਵਸਾਖੀ ਨੂੰ, ਸ੍ਰੀ ਭੈਣੀ ਸਾਹਿਬ ਵਿਚ ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਕਰ ਕੇ ਅੰਗਰੇਜ਼ੀ ਸਾਮਰਾਜ ਦੇ ਵਿਰੋਧ ਦੀ ਨੀਂਹ ਰਖੀ ਸੀ ।

ਸੰਨ ੧੯੧੯ ਦੀ ਵਸਾਖੀ ਨੂੰ ਜਲਿਆਂ ਵਾਲੇ ਬਾਗ ਦਾ ਘਲੂਘਾਰਾ ਹੋਇਆ ਸੀ ਜਿਸ ਨੇ ਅੰਗਰੇਜ਼ਾਂ ਵਿਰੁਧ ਭਾਰਤੀਆਂ ਦੀ ਲੜਾਈ ਨੂੰ ਇਕ ਨਵਾਂ ਹੀ ਮੋੜ ਦਿਤਾ ਸੀ ।

ਇਸ ਤੋਂ ਇਲਾਵਾ ਇਸ ਦਿਨ ਨਾਲ ਸਬੰਧਤ ਹੋਰ ਬਹੁਤ ਘਟਨਾਵਾਂ ਹਨ ।

ਆਜ਼ਾਦੀ ਦੇ ਇਤਿਹਾਸ ਵਿਚ ਹੁਣ ਜ਼ਿੰਬਾਬਵੇ ਦੇਸ਼ (ਜਿਸ ਦਾ ਪਹਿਲਾ ਨਾਮ ਰੋਡੇਸ਼ੀਆ ਸੀ) ਦੀ ਆਜ਼ਾਦੀ ਨਾਲ ਇਸ ਮਹੀਨੇ ਦੇ ਇਤਿਹਾਸ ਵਿਚ ਨਵਾਂ ਵਾਧਾ ਹੋਇਆ ਹੈ । ਜ਼ਿੰਬਾਬਵੇ ਦੀ ਗੋਰੀ ਸਰਕਾਰ ਆਪਣੀ ਨਸਲ ਪ੍ਰਸਤੀ ਲਈ ਸਾਰੀ ਦੁਨੀਆ ਵਿਚ ਬਦਨਾਮ ਸੀ । ਇਥੋਂ ਤਕ ਕਿ ਉਥੋਂ ਦੇ ਪ੍ਰਧਾਨ ਮੰਤਰੀ ਇਵਾਨ ਸਮਿਥ ਨੇ ਆਪਣੇ ਹੀ ਪੂਰਵਜ ਦੇਸ਼ ਇੰਗਲੈਂਡ ਤੋਂ ਬਗਾਵਤ ਕਰ ਕੇ ਜਾਬਰ ਨਸਲਵਾਦੀ ਹਕੂਮਤ ਦੀ ਕਾਇਮੀ ਰਖੀ । ਅੰਤ ਵਿਚ ਹਜ਼ਾਰਾਂ ਆਜ਼ਾਦੀ ਸੰਗਰਾਮੀ ਗੁਰੀਲਿਆਂ ਦੀ ਕੁਰਬਾਨੀ ਪਿਛੋਂ ਇਹ ਦੇਸ਼ ਆਜ਼ਾਦ ਹੋਇਆ ਹੈ ਅਤੇ ਰਾਬਰਟ ਮੁਗਾਬੇ ਦੀ ਅਗਵਾਈ ਵਿਚ ਨਵੀਂ ਸਰਕਾਰ ਕਾਇਮ ਹੋਈ ਹੈ । ਇਸ ਦੇ ਆਜ਼ਾਦੀ ਦਿਵਸ ਤੇ ਸਾਡੇ ਦੇਸ਼ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਆਪ ਜਾ ਕੇ ਭਾਰਤ ਵਾਸੀਆਂ ਦੀ ਜ਼ਿੰਬਾਬਵੇ ਦੇਸ਼ ਨਾਲ ਇਕ ਮੁਠਤਾ ਜ਼ਾਹਿਰ ਕੀਤੀ ਹੈ ।

ਇਸ ਨਵੇ ਵਰ੍ਹੇ ਦੀ ਸ਼ੁਰੂਆਤ ਦੀ ਅਸੀਂ ਸਾਰੇ ਪਾਠਕਾਂ ਨੂੰ ਵਧਾਈ ਦੇਂਦੇ ਹਾਂ । —ਜਗਦੀਸ਼ ਸਿੰਘ





## Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਫਰਵਰੀ ਦੇ ਮਹੀਨੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਹਜ਼ੂਰੀ ਜਥੇ ਨਾਲ ਰੇਲ ਰਾਹੀਂ ਯੂ. ਪੀ., ਬਿਹਾਰ, ਉੜੀਸਾ, ਬੰਗਾਲ ਆਦਿਕ ਪ੍ਰਾਤਾਂ ਦਾ ਦੌਰਾ ਕੀਤਾ। ਇਸ ਵਿਸ਼ੇਸ਼ ਦੌਰੇ ਤੇ ਪ੍ਰੀਤਮ ਸਿੰਘ ਜੀ ਕਵੀ ਵੀ ਨਾਲ ਗਏ ਸਨ ਉਹਨਾਂ ਵਲੋਂ ਖਿਚੀਆਂ ਕੁਝ ਤਸਵੀਰਾਂ ਇਥੇ ਪ੍ਰਕਾਸ਼ਤ ਕਰ ਰਹੇ ਹਾਂ। ਸੰਖੇਪ ਰਿਪੋਰਟ ਵੀ ਇਸੇ ਅੰਕ ਵਿਚ ਪ੍ਰਕਾਸ਼ਤ ਕੀਤੀ ਜਾ ਰਹੀ ਹੈ।

—ਸੰਪਾਦਕ



ਬਨਾਰਸ ਵਿਚ ਪ੍ਰਸਿਧ ਤਬਲਾ ਵਾਦਕ ਪੰਡਤ ਕਿਸ਼ਨ ਮਹਾਰਾਜ ਨੇ ਸਤਿਗੁਰੂ ਜੀ ਦੇ ਸੁਆਗਤ ਵਿਚ ਆਪਣੇ ਗ੍ਰਹਿ ਵਿਖੇ ਇਕ ਸੰਗੀਤ ਸਭਾ ਦਾ ਆਯੋਜਨ ਕੀਤਾ। ਸਜੇ ਪਾਸੇ (ਐਨਕ ਵਾਲੇ) ਪੰਡਤ ਕਿਸ਼ਨ ਮਹਾਰਾਜ ਬੈਠੇ ਹਨ। ਉਹਨਾਂ ਦੇ ਆਪਣੇ ਹੱਥ ਦੀ ਕਲਾ ਕ੍ਰਿਤੀ ਮ੍ਰਿਦੰਗ ਵਜਾਉਂਦੀ ਗਣੇਸ਼ ਮੂਰਤੀ ਹਾਲ ਦੀ ਸ਼ੋਭਾ ਵਧਾ ਰਹੀ ਹੈ।

ਬਨਾਰਸ ਰੇਲਵੇ ਸਟੇਸ਼ਨ ਤੇ ਸੁਆਗਤ ਕਰਤੇ : ਪੰਡਤ ਕਿਸ਼ਨ ਮਹਾਰਾਜ ਤੋਂ ਤਬਲਾ ਸਿਖ ਰਹੇ ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਅਤੇ ਸੁਖਵਿੰਦਰ ਸਿੰਘ।





ਖੜਗ ਪੁਰ ਦੇ ਗੁਰਦੁਆਰਾ ਗੁਰੂ ਨਾਨਕ ਬਾੜੀ ਵਿਚ ਦੀਵਾਨ ਵਿਚ ਸ਼ਸ਼ੋਭਤ ਸਤਿਗੁਰੂ ਜੀ। ਆਪ ਵਲੋਂ ੧੫੦੧/- ਰੁ: ਗੁਰਦੁਆਰੇ ਵਾਸਤੇ ਦਿਤੇ ਗਏ। ਸਤਿਗੁਰੂ ਜੀ ਨਾਲ ਪਿਛੇ ਪੰਡਤ ਗੋਪਾਲ ਸਿੰਘ ਜੀ, ਸੰਤ ਤਰਸੇਮ ਸਿੰਘ, ਬਲਦੇਵ ਸਿੰਘ ਰਾਣੀਆਂ, ਸੰਤ ਗੋਪਾਲ ਸਿੰਘ ਟਾਟਾ ਨਗਰ, ਸ. ਵੇਵਾ ਸਿੰਘ ਪ੍ਰਧਾਨ ਗੁਰਦੁਆਰਾ ਬੈਠ ਹਨ। ਮਾਈਕ ਤੇ ਸ. ਹਰਭਜਨ ਸਿਘ ਸਕੱਤਰ।




ਖਾਲਸਾ ਕਲਬ ਦੀ ਅਗਵਾਈ ਵਿਚ ਖੜਗ ਪੁਰ ਦੇ ਸਿਖਾਂ ਵਲੋਂ ਸਤਿਗੁਰੂ ਜੀ ਦੀ ਵਿਦਾਇਗੀ ਦਾ ਦਰਿਸ਼। ਆਪ ਜੀ ਦੀ ਆਮਦ ਤੇ ਵੀ ਸੁਆਗਤੀ ਜਲੂਸ ਕਢਿਆ ਗਿਆ।



ਖੜਗ ਪੁਰ ਰੇਲਵੇ ਸਟੇਸ਼ਨ ਤੇ ਵਿਦਾ ਕਰਨ ਆਏ ਸਿਖਾਂ ਨਾਲ ਬਚਨ ਬਿਲਾਸ।

ਪਟਨੇ ਦੀ ਨਾਮਧਾਰੀ ਸੰਗਤ ਦਰਮਿਆਨ ਸਤਿਗੁਰੂ ਜਗਜੀਤ ਸਿੰਘ ਜੀ। ਵਾਸਕਟ ਵਾਲੇ ਸੂਬਾ ਸੇਵਾ ਸਿੰਘ ਜੀ।





ਨਾਮਧਾਰੀ ਫਾਰਮ ਗੋਲਾ ਗੋਕਨ ਨਾਥ (ਯੂ. ਪੀ.) ਵਿਚ ਗਨਾ ਬੀਜਣ ਤੋਂ ਪਹਿਲਾਂ ਅਰਦਾਸ। ਗੰਨੇ ਦੀਆਂ ਟੋਰੀਆਂ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਹਾਜ਼ਰ ਹੈ।



ਨਾਮਧਾਰੀ ਫਾਰਮ ਗੋਲਾ ਗਕਨ ਨਾਥ (ਯੂ. ਪੀ) ਵਿਚ ਸਤਿਗੁਰੂ ਜੀ ਗੰਨਾ ਬੀਜਨ ਦੀ ਸ਼ੁਰੂਆਤ ਕਰ ਰਹੇ ਹਨ ਨਾਲ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਖੜੇ ਹਨ।



ਇਕ ਯਾਦ ਸੁਹਾਵਣੀ : ਬਿਠੂਰ ਵਿਚ ਸਤਿ-ਗੁਰੂ ਜੀ ਸੇਵਕਾਂ ਨਾਲ : ਸੱਜੇ ਸੂਬਾ ਮਹਿੰਦਰ ਸਿੰਘ ਜੀ ਕਾਨਪੁਰ ਅਤੇ ਸਜਿਓਂ ਤੀਸਰੇ ਸੇਠ ਬਲਵੰਤ ਸਿੰਘ ਜੀ ਡਾਲਟਨ ਗੰਜ ਨਜ਼ਰ ਆ ਰਹੇ ਹਨ ।



ਜਗਨਾਥ ਪੁਰੀ ਸਮੁੰਦਰ ਤੱਟ ਤੇ ਸਤਿਗੁਰੂ ਜੀ ਨਾਲ ਸਕਤਰ ਤਰਸੇਮ ਸਿੰਘ ਜੀ ।



ਉਤਸਾਹੀ ਜੋੜੀ : ਗੁਰਦਿਆਲ ਸਿੰਘ ਤੇ ਬਅੰਤ ਸਿੰਘ ਸੋਖਲ । ਜਿਨਾਂ ਪੁਸਤਕਾਂ ਦੀ ਵਿਕਰੀ ਅਤੇ ਵਰਿਆਮ ਦੇ ਸਾਲਾਨਾ ਗਾਹਕ ਬਨਾਉਣ ਦਾ ਕਾਰਜ ਕੀਤਾ ।





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS



QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ ।

TRADE **JASPAL** MARK

Grams : HABI INDUSTRIES

Phone : 2?3?

## *HABI INDUSTRIES (Regd.)*

10, Industrial Area,
PHAGWARA—144401.



ਮਾਸਕ

# ਵਰਿਆਮ

ਅਪਰੈਲ
੧੯੮੦

ਜਿਲਦ ਨੰ: ੫ ਅੰਕ ਨੰ: ੬

ਸੰਪਾਦਕ । ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ । ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ । ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ : Office Address
ਮਾਸਕ ਵਰਿਆਮ, Monthly WARIAM
ਲਾਡੋਵਾਲੀ ਰੋਡ (Punjabi)
ਜਲੰਧਰ—੧੪੪੦੦੧. Ladowali Road
ਫੋਨ । ੭੨੫੦੪ ਪੀ, ਪੀ. Jullundur-144001
Phone : 72504 P.P.

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ।

## ਸਹਿੰਸਰਾ ਦੀ ਪਹਿਲੀ ਬਰਸੀ

ਸਾਥੀ ਗੁਰਚਰਨ ਸਿੰਘ ਸਹਿੰਸਰਾ ਦੀ ਯਾਦ ਵਿਚ ਪਹਿਲੀ ਬਰਸੀ ਮਿਤੀ ੪-੫-੮੦ ਨੂੰ ੬ ਫਰੈਂਡਜ਼ ਕਾਲੋਨੀ (ਨੇੜੇ ਗਾਂਧੀ ਗਰਾਊਂਡ) ਅੰਮ੍ਰਿਤਸਰ ਵਿਖੇ ਮਨਾਈ ਜਾ ਰਹੀ ਹੈ। ਆਪ ਜੀ ਨੂੰ ਬੇਨਤੀ ਹੈ ਕਿ ਇਸ ਸ਼ਰਧਾਂਜਲੀ ਸਮਾਗਮ ਵਿਚ ਸਮੇਂ ਸਿਰ ਪੁਜਣ ਦੀ ਕਿਰਪਾਲਤਾ ਕਰਨੀ।

ਪ੍ਰੋਗਰਾਮ
੧੨-੩੦ ਅਖੰਡ ਪਾਠ ਦਾ ਭੋਗ
੧੩-੦੦ ਸ਼ਰਧਾਂਜਲੀ ਸਮਾਗਮ

ਕਿਰਪਾਲ ਸਿੰਘ ਰੰਧਾਵਾ
(ਛੋਟਾ ਭਰਾ)
ਪ੍ਰੀਤਮ ਸਿੰਘ (ਪ੍ਰਧਾਨ)
ਕੇਂਦਰੀ ਪੰਜਾਬੀ ਲੇਖਕ ਸਭਾ

# ਅਗਸਤਯ ਰਿਸ਼ੀ

ਕਹਿੰਦੇ ਨੇ ਕਿ ਜੇਕਰ ਅਗਸਤਯ ਰਿਸ਼ੀ ਨਾ ਹੁੰਦੇ ਤਾਂ ਦੱਖਣ ਵਿਚ ਆਰੀਆ ਸੰਸਕ੍ਰਿਤੀ ਅਤੇ ਸੰਸਕ੍ਰਿਤ ਵੇਦ ਬਾਣੀ ਕਦੀ ਵੀ ਨਾ ਪੁਜ ਸਕਦੀ।

ਇਨ੍ਹਾਂ ਦੇ ਪਿਤਾ ਦਾ ਨਾਂ ਮਿੱਤਰ ਵਰੁਣ ਸੀ ਅਤੇ ਇਨ੍ਹਾਂ ਦਾ ਪ੍ਰਭਾਵ ਉਤਰ ਭਾਰਤ ਦੇ ਇਲਾਵਾ ਦਖਣ ਵਿਚ ਏਨਾ ਪ੍ਰਬਲ ਹੈ ਕਿ ਉਹ ਲੋਕ ਹਾਲੇ ਤਕ ਵੀ ਇਸ ਵਿਸ਼ਵਾਸ ਦੇ ਹਨ ਕਿ ਅਗਸਤਯ ਰਿਸ਼ੀ ਜੀਉਂਦੇ ਹਨ, ਅਤੇ ਅਗਸਤਯ ਪਰਬਤ ਉਤੇ ਪਹਿਲਾਂ ਵਾਂਗ ਹੀ ਵਿਰਾਜਮਾਨ ਹਨ।

ਰਿਗਵੇਦ ਦੇ ਮੁਤਾਬਕ ਇਹ ਕਥਾ ਵੀ ਪ੍ਰਚਲਤ ਹੈ ਕਿ ਜਦੋਂ ਉਰਵਸ਼ੀ ਨਾਂ ਦੀ ਅਪਸਰਾ ਨੂੰ ਵੇਖਕੇ ਮਿਤਰਵਰੁਣ ਕਾਮ ਪੀੜਤ ਹੋ ਗਏ, ਤਾਂ ਉਨ੍ਹਾਂ ਦੇ ਪ੍ਰਭਾਵ ਨਾਲ ਹੀ ਅਗਸਤਯ ਰਿਸ਼ੀ ਦਾ ਜਨਮ ਹੋਇਆ ਸੀ।

ਪਰ ਸ੍ਰੀ ਸਾਇਣਾਚਾਰੀਆ ਦੇ ਕਥਨ ਮੁਤਾਬਕ ਇਨ੍ਹਾਂ ਦਾ ਜਨਮ ਇਕ ਘੜੇ ਵਿਚੋਂ ਹੋਇਆ ਸੀ, ਜਿਸ ਕਰਕੇ ਇਨ੍ਹਾਂ ਦੇ ਹੋਰ ਬਹੁਤ ਸਾਰੇ ਨਾਵਾਂ ਦੇ ਇਲਾਵਾ ਕੁੰਭ ਸੰਭਵ ਵੀ ਇਨ੍ਹਾਂ ਦਾ ਇਕ ਨਾਂ ਹੈ।

ਅਗਸਤਯ ਰਿਸ਼ੀ ਦੀਆਂ ਰਿਗਵੇਦ ਵਿਚ ਕਈ ਰਚਨਾਵਾਂ ਵੀ ਹਨ।

ਪੁਰਾਣਾਂ ਵਿਚ ਅਗਸਤਯ ਰਿਸ਼ੀ ਦੇ ਨਾਂ ਨਾਲ ਬਹੁਤ ਸਾਰੀਆਂ ਕਥਾਵਾਂ ਪ੍ਰਚਲਤ ਹਨ। ਇਨ੍ਹਾਂ ਦਾ ਰੰਗ ਗੋਰਾ ਅਤੇ ਹੱਥ ਚਾਰ ਸਨ। ਜਦੋਂ ਇਕ ਵਾਰ ਰਾਖਸ਼ਾਂ ਨੇ ਦੁਨੀਆਂ ਨੂੰ ਤੰਗ ਕੀਤਾ ਤਾਂ ਅਗਸਤਯ ਜੀ ਨੇ ਸਮੁੰਦਰ ਨੂੰ ਹੀ ਪੀ ਲਿਆ ਤਾਂ ਕਿ ਉਹ ਪਾਤਾਲ ਵਿਚ ਜਾਕੇ ਨਾ ਲੁਕ ਸਕਣ।

ਅਗਸਤਯ ਰਿਸ਼ੀ ਨੇ ਆਪਣੀ ਪਤਨੀ ਲੋਪਾਮੁਦਰਾ ਨਾਲ ਮਲਯਗਿਰੀ ਤੇ ਰਹਿਕੇ ਬਹੁਤ ਸਮੇਂ ਤਕ ਤਪੱਸਿਆ ਕੀਤਾ ਸੀ।

ਅਜਾਮਿਲ ਦੀ ਕਥਾ ਵੀ ਅਗਸਤਯ ਰਿਸ਼ੀ ਨੇ ਹੀ ਕਹੀ ਸੀ।

ਰਾਮ ਦੇ ਰਾਜ ਤਿਲਕ ਵੇਲੇ ਇਹੀ ਵੀ ਉਥੇ ਮੌਜੂਦ ਸਨ।

ਭਗਤੀ ਤਿੰਨਾਂ ਰੂਪਾਂ ਅਤੇ ਉਸ ਦੀਆਂ ਵਿਸ਼ੇਸ਼ਤਾਵਾਂ ਦਾ ਉਪਦੇਸ਼ ਵੀ ਇਨ੍ਹਾਂ ਨੇ ਹੀ ਪਰਸੁਰਾਮ ਨੂੰ ਦਿਤਾ ਸੀ।

ਕਹਿੰਦੇ ਨੇ ਕਿ ਜਿਸ ਵੇਲੇ ਭਾਗੀਰਥੀ ਨਦੀ ਦੇ ਆਂਚਲ ਵਿਚ, ਗੜ੍ਹਵਾਲ ਵਿਖੇ ਸ਼ਿਵਜੀ ਦੀ ਪਾਰਬਤੀ ਨਾਲ ਸ਼ਾਦੀ ਹੋਣ ਲਗੀ ਤਾਂ ਵਿਸ਼ਵ ਭਰਦੇ ਦੇਵਤੇ ਉਥੇ ਪੁਜੇ ਹੋਏ ਸਨ। ਉਨ੍ਹਾਂ ਦੇ ਭਾਰ ਨਾਲ ਧਰਤੀ ਦਾ ਪਾਸਾ ਪੂਰਬ ਵਲ ਨੂੰ ਝੁਕ ਰਿਹਾ ਸੀ, ਜਿਸ ਕਰਕੇ ਸ਼ਿਵਜੀ ਨੇ ਅਗਸਤਯ ਰਿਸ਼ੀ ਨੂੰ ਦਖਣ ਵਲ ਭੇਜ ਦਿਤਾ ਤਾਂ ਕਿ ਧਰਤੀ ਦਾ ਭਾਰ ਸਾਵਾਂ ਹੋ ਜਾਵੇ।

ਵਿੰਧੀਆਚਲ ਪਰਬਤ ਦੀ ਉਚਾਈ ਹਿਮਾਲਾ ਪਰਬਤ ਨਾਲੋਂ ਵੀ ਉੱਚੀ ਹੁੰਦੀ ਜੇਕਰ ਉਹ ਅਗਸਤਯ ਰਿਸ਼ੀ ਦੇ ਆਦੇਸ਼ ਅਨੁਸਾਰ ਝੁਕਕੇ ਉਨ੍ਹਾਂ ਨੂੰ ਦਖਣ ਵਲ ਜਾਣ ਵਾਸਤੇ ਰਸਤਾ ਨਾ ਦਿੰਦਾ। ਵਿੰਧਿਆਚਲ ਹੁਣ ਤਕ ਵੀ ਇਸ ਉਡੀਕ ਵਿਚ ਹੈ ਕਿ ਅਗਸਤਯ ਰਿਸ਼ੀ ਵਾਪਿਸ ਆਉਣਗੇ ਤਾਂ ਉਹ ਉਨ੍ਹਾਂ ਦੇ ਪਰਤਣ ਮਗਰੋਂ ਫੇਰ ਉਚਾ ਹੋ ਜਾਵੇਗਾ। ਪਰ ਉਹ ਹਾਲੇ ਤਕ ਵੀ ਦਖਣ ਵਿਚ ਹੀ ਹਨ। ਲੋਕ ਇਨ੍ਹਾਂ ਨੂੰ ਵਿੰਧੀਆ ਗੁਰੂ ਵੀ ਕਹਿੰਦੇ ਹਨ।

ਦਖਣ ਦੇ ਲੋਕ ਇਹ ਗੱਲ ਸਵੀਕਾਰ ਕਰਦੇ ਹਨ ਕਿ ਦਖਣੀ ਭਾਸ਼ਾਵਾਂ ਦਾ ਆਰੰਭ ਅਗਸਤਯ ਰਿਸ਼ੀ ਨਾਲ ਹੀ ਹੁੰਦਾ ਹੈ। ਖਾਸ ਕਰਕ ਤਮਿਲ ਸਾਹਿਤ ਵਿਚ ਤਾਂ ਅਗਸਤਯ ਦਾ ਬੜਾ ਉਚਾ ਸਥਾਨ ਹੈ।

ਬਹੁਤ ਸਾਰੇ ਪੁਰਾਣਾਂ ਵਿਚ ਅਗਸਤਯ ਜੀ ਨਾਂ ਆਉਂਦਾ ਹੈ ਅਤੇ ਇਨ੍ਹਾਂ ਦੀ ਪ੍ਰਤਿਭਾ ਦੇ ਜੌਹਰ ਵਿਖਾਣ ਵਾਸਤੇ ਅਨੇਕ ਤਰ੍ਹਾਂ ਦੀਆਂ ਕਹਾਣੀਆਂ ਵੀ ਪ੍ਰਸਿਧ ਹਨ। ਵੈਸੇ ਤਾਂ ਹਰੇਕ ਰਿਸ਼ੀ ਨੇ ਕਿਸੇ ਨਾ ਕਿਸੇ ਗਰੰਥ ਦੀ ਰਚਨਾ ਕੀਤੀ ਸੀ ਪਰ ਅਗਸਤਯ ਰਿਸ਼ੀ ਵਰਗੇ ਬਹੁਤ ਥੋੜੇ ਮਹਾ ਪੁਰਸ਼ ਹੋਏ ਹਨ ਜਿਨ੍ਹਾਂ ਨੇ ਦੇਸ਼ ਦੇ ਸੰਸਕ੍ਰਿਤਿਕ ਜੀਵਨ ਨੂੰ ਵੀ ਪ੍ਰਭਾਵਿਤ ਕੀਤਾ, ਅਤੇ ਸਾਹਿਤ ਵਿਚ ਵੀ ਆਪਣਾ ਸਥਾਨ ਬਣਾਇਆ ਅਗਸਤਯ ਰਿਸ਼ੀ ਨੂੰ ਦੇਵ ਰਿਸ਼ੀ ਵੀ ਕਿਹਾ ਜਾਂਦਾ ਹੈ ਕਿਉਂਕਿ ਉਹ ਵੈਦਿਕ ਵਿਦਿਆ ਵਿਚ ਵੀ ਸੰਪੂਰਣ ਪੰਡਿਤ ਸਨ।

ਕਹਿੰਦੇ ਨੇ ਕਿ ਕਰਨਾਟਕ ਦੀ ਪਰਬਤਮਾਲਾ ਵਿਚੋਂ ਚਲਣ ਵਾਲੀ ਨਦੀ ਕਾਵੇਰੀ ਅਗਸਤਯ ਰਿਸ਼ੀ ਦੀ ਹੀ ਧੀ ਸੀ। ਕਈਆਂ ਨੇ ਕਾਵੇਰੀ ਨਾਲ ਉਸ ਦੀ ਮੁਹੱਬਤ ਦੀ ਦਾਸਤਾਨ ਵੀ ਲਿਖੀ ਹੈ।

ਗੱਲ ਕੀ, ਅਗਸਤਯ ਰਿਸ਼ੀ ਦਾ ਸਾਡੇ ਦੇਸ਼ਾਂ ਦੇ ਇਤਿਹਾਸ, ਮਿਥਿਹਾਸ ਤੇ ਸਾਹਿਤ ਵਿਚ ਬੜਾ ਸਤਿਕਾਰ ਯੋਗ ਸਥਾਨ ਹੈ। ●

ਸੰਕਲਨ ਕਰਤਾ : ਜ. ਸ. ਵਿਰਦੀ

# ਦੌਰਾ ਏਅਰ ਕੰਡੀਸ਼ਨ ਕੋਚ ਨਾਲ

ਪੂਰਵ ਸਤਿਗੁਰੂਆਂ ਨੂੰ ਸਿੱਖੀ ਦੇ ਫੈਲਾਣ ਤੇ ਸੰਭਾਲ ਲਈ ਏਨੀਆਂ ਵਿਸ਼ਾਲ ਖੇਤਰੀ ਤੇ ਦੂਰ ਦਰਾਜ਼ ਦੀਆਂ ਯਾਤਰਾਵਾਂ ਨਹੀਂ ਕਰਨੀਆਂ ਪਈਆਂ ਜਿਨੀਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਆਈਆਂ। ਲਹੂ ਮਾਸ ਦਾ ਸਾਡੇ ਵਰਗਾ ਸਰੀਰ ਦਿਨੇ ਵੀ ਅਤੇ ਰਾਤ ਵੀ ਯਾਤਰਾ ਵਿਚ ਹੀ ਰਹਿੰਦਾ ਹੈ—ਆਮ ਆਦਮੀ ਤੋਂ ੩-੪ ਗੁਣਾਂ ਸਰੀਰ ਦੀ ਵੱਧ ਵਰਤੋਂ ਕਰਕੇ ਸਤਿਗੁਰੂ ਆਪਣੇ ਸਿੱਖਾਂ, ਪ੍ਰੇਮੀਆਂ ਅਤੇ ਸ਼ਰਧਾਲੂਆਂ ਨੂੰ ਦਰਸ਼ਨ ਦਿੰਦੇ ਅਤੇ ਸਦਗੁਣਾਂ ਦਾ ਭੰਡਾਰਾ ਵਰਤਾਈ ਚਲੇ ਜਾਂਦੇ ਹਨ।

ਮੋਟਰ ਕਾਰ, ਰੇਲਵੇ ਅਤੇ ਹਵਾਈ ਸਫਰ ਤਾਂ ਆਪ ਨੇ ਪਿਛਲੇ ਵੀਹ ਸਾਲਾਂ ਵਿਚ ਏਨਾ ਕਰ ਲਿਆ ਹੈ ਕਿ ਕਿਲੋਮੀਟਰਾਂ ਦੀ ਗਿਣਤੀ ਲੱਖਾਂ ਤਕ ਪਹੁੰਚ ਚੁਕੀ ਹੈ। ਇਸ ਵਾਰ ਰੇਲਵੇ ਦੀ ਇਕ ਸੁਖਦਾਈ ਯਾਤਰਾ ਦਾ ਆਪ ਨਾਲ ਮੈਨੂੰ ਵੀ ਅਨੁਭਵ ਹੋਇਆ। ਇਹ ਏਅਰ ਕੰਡੀਸ਼ਨ ਰੇਲਵੇ ਸੈਲੂਨ ਦੁਆਰਾ ਦੌਰਾ ਸੀ ਜਿਸ ਨਾਲ ਭਾਰਤ ਦੇ ਕੁਛ ਦੂਰ ਦਰਾਜ਼ ਇਲਾਕਿਆਂ ਵਿਚ ਪਹੁੰਚਣਾ ਸੀ ਅਤੇ ਦਰਸ਼ਨ ਪਿਆਸੀਆਂ ਰੂਹਾਂ ਨੂੰ ਨਿਵਾਜਣਾ ਸੀ।

ਪਹਿਲੀ ਫਰਵਰੀ ਤੋਂ ੨੨ ਫਰਵਰੀ ੧੯੮੦ ਤਕ ਦਾ ਇਹ ਏਅਰ ਕੰਡੀਸ਼ਨ ਦੌਰਾ ਆਗਰਾ, ਕਾਨਪੁਰ (ਯੂ. ਪੀ.), ਗੜਵਾ, ਡਾਲਟਨ ਗੰਜ, ਟਾਟਾ ਨਗਰ (ਬਿਹਾਰ), ਖੜਗਪੁਰ (ਬੰਗਾਲ), ਪੁਰੀ (ਉੜੀਸਾ), ਕਲਕਤਾ (ਬੰਗਾਲ), ਪਟਨਾ (ਬਿਹਾਰ), ਵਾਰਾਨਸੀ, ਲਖਨਊ, ਸ਼ਾਹਜਹਾਨਪੁਰ, ਨਾਮਧਾਰੀ ਫਾਰਮ ਗੋਲਾ ਗੋਕਰਨ ਨਾਥ (ਯੂ. ਪੀ.) ਵਿਚ ਭਜਨ-ਕੀਰਤਨ ਤੇ ਦਰਸ਼ਨ ਮੇਲੇ ਕਰਦਾ ਕਰਵਾਂਦਾ ਸਵੇਰੇ ਸਵੇਰੇ ਮੁੜ ਦਿੱਲੀ ਵਿਚ ਆ ਮੁਕਿਆ। ਹਰ ਸਟੇਸ਼ਨ ਤੇ ਨਾਮਧਾਰੀ ਸਿੰਘਾਂ-ਸਿੰਘਣੀਆਂ ਅਤੇ ਹੋਰ ਸਿੱਖਾਂ ਨੇ ਦਿਲੋਂ ਮਨੋਂ ਸੁਆਗਤ ਕੀਤਾ, ਸੱਜਲ ਅਖੜੀਆਂ ਨਾਲ ਵਿਦਾਈਆਂ ਹੋਈਆਂ। ਸਤਿਗੁਰੂ ਜੀ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨੇ ਦੌਰੇ ਦੀ ਵਿਉਂਤ ਬੰਦੀ ਅਤੇ ਰੇਲਵੇ ਨਾਲ ਸੰਬੰਧਤ ਮਸਲਿਆਂ ਵਿਚ ਅਗਵਾਈ ਕੀਤੀ। ਸ੍ਰੀ ਹਜ਼ੂਰ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੇ ਲੰਗਰ ਅਤੇ ਦੀਵਾਨਾਂ ਦਾ ਅਜਿਹਾ ਸੁਘੜ ਪ੍ਰਬੰਧ ਕੀਤਾ ਕਿ ਹਰ ਰੋਜ਼ ਜਿਥੇ ਜਾਇਆਂ ਜਾਂਦਾ ਉਥੇ ਹੀ ਹੱਲੇ ਦੇ ਦੀਵਾਨ ਅਤੇ ਲੰਗਰ ਆਦਿ ਦਾ ਵਧੀਆ ਇੰਤਜ਼ਾਮ ਪ੍ਰਾਪਤ ਹੋਇਆ।

ਸ੍ਰੀ ਸਤਿਗੁਰੂ ਜੀ ਦੇ ਨਾਲ ਏਅਰ ਕੰਡੀਸ਼ਨ ਸੈਲੂਨ ਵਿਚ ੧੨ ਵਿਅਕਤੀ ਹੋਰ ਸਨ ਚਾਰ ਕਮਰੇ ਤਿੰਨ ਬਿਸਤਰਿਆਂ ਵਾਲੇ, ਇਕ ਬੈਠਕ ਤੇ ਛਕਣ-ਛਕਾਣ ਵਾਲਾ ਕਮਰਾ, ਦੋ ਵਧੀਆ ਇਸ਼ਨਾਨ ਕਮਰੇ। ਬੱਤੀਆਂ, ਕੁਰਸੀਆਂ, ਮੇਜ਼, ਸਾਮਾਨ ਯੋਗ ਅਲਮਾਰੀਆਂ ਸਭੋ ਕੁਝ ਉਮਦਾ ਸੁਆਦ ਦਾ ਲਖਾਇਕ ਅਤੇ ਤਿੰਨ ਕਰਮਚਾਰੀ ਦੇਖ ਭਾਲ ਵਾਲੇ। ਕਮਰਿਆਂ ਦੀ ਗਰਮੀ ਸਰਦੀ ਸਾਡੀ ਇਛਾ ਅਨੁਸਾਰ। ਸਟੇਸ਼ਨੋਂ ਉੱਤਰ ਦੂਜੇ ਮਕਾਮਾਂ ਤੇ ਭਾਵੇਂ ਕਿੰਨੀ ਭੱਜ ਨੱਸ ਕਰ ਆਈਏ ਤੇ ਕਿੰਨੀ ਥਕਾਵਟ ਲੈ ਆਈਏ ਪਰ ਆਪਣੇ ਚਲਦੇ ਫਿਰਦੇ ਘਰ ਵਿਚ ਪੈਰ ਧਰਦਿਆਂ ਹੀ ਸਭੇ ਥਕਾਨਾਂ ਟਫੂ ਚੱਕਰ। ੧੨—੧੩ ਜਣੇ ਰੇਲ ਦੇ ਦੂਜੇ ਡੱਬਿਆਂ ਵਿਚ ਨਾਲ ਹੁੰਦੇ ਆਮ ਕਰਕੇ ਰਾਤ ਨੂੰ ਸਫਰ ਤੇ ਸਵੇਰੇ ਮਨਜ਼ਲ ਤੇ ਪਹੁੰਚ ਜਾਂਦੇ। ਸੇਵਾ, ਸਹਿਯੋਗ, ਸ਼ੀਲਤਾ ਤੇ ਸ਼ੁੱਧ ਭਾਵਨਾ ਦਾ ਇਹ ਸੁਮੇਲ ਸਤਿਗੁਰੂ ਦੀ ਕ੍ਰਿਪਾ ਹੀ ਸੀ।

ਸਤਿਗੁਰੂ ਜੀ ਜਿਥੇ ਵੀ ਜਾਣ ਓਥੇ ਹੀ ਮੇਲੇ! ਖੁਸ਼ੀਆਂ! ਕਥਾ ਕੀਰਤਨ! ਉੱਚੇ ਵਿਚਾਰਾਂ ਦਾ ਆਦਾਨ ਪ੍ਰਦਾਨ ਤੇ ਸੰਗੀਤ ਭਰਿਆ ਵਾਤਾਵਰਨ ਅਤੇ ਬਾਈ ਦਿਨਾਂ ਦੇ ਇਸ ਸੁਹਾਵਣੇ ਸਫਰ ਨੂੰ ਤਾਂ ਬਾਰ ਬਾਰ ਚੇਤੇ ਕਰਨ ਨੂੰ ਜੀ ਕਰਦਾ ਹੈ। ਭਾਰਤ ਦੇ ਵਿਵਿਧ ਭਾਗਾਂ ਵਿਚ ਵਿਚਰਦਿਆਂ ਕਿਧਰੇ ਅੰਨਧਨ ਦੀ ਭਰਪੂਰਤਾ, ਕਿਧਰੇ ਖੁਸ਼ਕੀ, ਕਿਤੇ ਭੁੱਖੇ ਮਰਦੇ ਲੋਕਾਂ ਦੇ ਡਰਾਉਣੇ ਮੁਖੜੇ, ਸੈਂਕੜੇ ਮੀਲ ਮੀਂਹ ਤਰਸਦੇ ਜੰਗਲ, ਪਥਰੀਲੀ ਤੇ ਅੰਨ ਉਪਜਾਊ ਧਰਤੀ ਦੇ ਕਈ ਕਈ ਸੌ ਕਿਲੋਮੀਟਰ, ਨਦੀਆਂ ਪਰਬਤ, ਵਣ, ਖੰਡ ਸਾਡੇ ਪਾਸ ਦੀ ਗੁਜ਼ਰਦੇ ਜਾਂਦੇ। ਪੁਰੀ ਵਿਚ ਸਮੁੰਦਰ ਦੇ ਨਿਚੱਲੇ ਪਾਣੀ ਦੀਆਂ ਕਿਨਾਰੇ ਮਿਲਦੀਆਂ ਛੱਲਾਂ, ਤਵੇ ਰੰਗੇ ਮਛਿਆਰੇ, ਤੜਪਦੀਆਂ ਮੱਛੀਆਂ, ਲਲਚਾਈਆਂ ਅੱਖਾਂ ਵਾਲੇ ਮੱਛੀ ਖਾਣੇ ਲੋਕ ਅਤੇ ਧਰਮ ਮੰਦਰਾਂ ਦੀ ਸਹਿਹੰਦ ਸਭ ਕੁਝ ਹੀ ਗਿਆਨ ਵਰਧਕ ਸੀ।

ਇਸ ਦੌਰੇ ਵਿਚ ਅਨੇਕਾਂ ਪਰਵਾਰਾਂ ਤੇ ਵਿਅਕਤੀਆਂ ਨੂੰ ਭਜਨ ਦੱਸ, ਮਾਸ ਸ਼ਰਾਬ ਤੋਂ ਪਰਹੇਜ਼ ਕਰਵਾ ਸਿੱਖੀ ਦੇ ਖੇਤਰ ਵਿਚ ਦਾਖਲ ਕੀਤਾ ਗਿਆ। ਅਜਿਹੇ ਬਾਰ ਬਾਰ ਕੀਤੇ ਦੌਰੇ ਦੂਰ ਦਰਾਜ਼ ਵਿਚ ਸਿੱਖੀ ਦੇ ਬੂਟਿਆਂ ਨੂੰ ਹਰਾ ਭਰਾ ਰਖਦੇ ਹਨ ਅਤੇ ਨਵੀਂ ਪਨੀਰੀ ਵੀ ਪੈਦਾ ਕਰਦੇ ਹਨ, ਅਨੁਭਵ ਨੇ ਇਹ ਸਪਸ਼ਟ ਕੀਤਾ ਹੈ। ●

— ਪ੍ਰੀਤਮ ਸਿੰਘ ਕਵੀ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਮਾਰਚ ੧੯੯੦ ਅੰਕ ਵੇਖੋ)

**੧੭ ਮਈ ੧੯੫੯**

**ਜੀਵਨ ਨਗਰ**

ਅੱਜ ਫੇਰ ਅੱਧੀ ਰਾਤ ਤੋਂ ਬਾਅਦ ਜ਼ੋਰਦਾਰ ਅਨ੍ਹੇਰੀ ਆਈ। ਅਤੇ ਦਿਨ ਚੜ੍ਹਨ ਤਕ ਰਹੀ।

ਸੰਤ ਆਲਾ ਸਿੰਘ ਬਾਬਤ ਦੁਬਾਰਾ ਲਿਖਿਆ ਮਜ਼ਮੂਨ ਸ੍ਰ. ਅਵਤਾਰ ਸਿੰਘ ਕਰੀਵਾਲਾ ਨੂੰ ਸੁਣਾਇਆ। ਥੋੜਾ ਸਮਾਂ ਮੇਰੇ ਕਮਰੇ ਵਿਚ ਬਾਬਾ ਜੀ ਵਡਿਆਂ ਵੀ ਦਰਸ਼ਨ ਦਿਤੇ।

ਅਵਤਾਰ ਸਿੰਘ ਨੇ ਮੈਨੂੰ ਦਸਿਆ ਕਿ ਸਤਿਗੁਰੂ ਜੀ ਦੀ ਰੱਖ ਰੀਜ਼ਰਵ ਕਰਵਾਈ ਵੀ ਸਰਕਾਰ ਹੁਣ ਹਰੀਜਨਾਂ ਨੂੰ ਤਕਸੀਮ ਕਰ ਰਹੀ ਹੈ ਪਤਾ ਨਹੀਂ ਉਹ ਨਵੇਂ ਕਾਨੂੰਨ ਕਿਵੇਂ ਬਣਾ ਲਏ ਹਨ। ਅੰਮ੍ਰਿਤਸਰ (ਕਲਾਂ) ਵੀ ਅਨੇਕਾਂ ਨਾਮਧਾਰੀ ਕਿਸਾਨਾਂ ਦੀਆਂ ਵਹਿੰਦੜ ਪੈਲੀਆਂ ਤੇ ਖੂਹ ਧਿੰਙੋਜ਼ੋਰੀ, ਪੁਲਿਸ ਦੀ ਮਾਰਫਤ ਹਰੀਜਨਾਂ ਨੂੰ ਅਲਾਟ ਕੀਤੀਆਂ ਤੇ ਉਹਨਾਂ ਨੂੰ ਕਬਜ਼ਾਈਆਂ ਜਾ ਰਹੀਆਂ ਹਨ ਕਿਸਾਨ ਕਾਫੀ ਪਰੇਸ਼ਾਨੀ ਵਿਚ ਹਨ।

ਅੱਜ ਸਵੇਰ ਦੀ ਰੋਟੀ, ਮਾਸਟਰ ਸੁਹਾਵਾ ਸਿੰਘ ਜੀ ਨੇ ਆਪਣੇ ਘਰ, ਜੁ ਅਮਰ ਸਿੰਘ ਹੁਰਾਂ ਨਵੇਂ ਬਣਵਾਏ ਹਨ, ਵਰਨੀ ਕਰਕੇ, ਵਰਜ ਕੇ ਖੁਆਈ।

**੧੮ ਮਈ ੧੯੫੯**

**ਜੀਵਨ ਨਗਰ**

ਅੱਜ ਵੀ ਲੰਗਰ ਮਾ: ਸੁਹਾਵਾ ਸਿੰਘ ਜੀ ਦੀ ਲੜਕੀ ਦੁਰਗੀ ਦੇ ਘਰ ਜਾ ਛਕਿਆ। ਮਾਸਟਰ ਜੀ ਨੇ ਮੈਨੂੰ ਦੋ ਵਾਰ ਪੜਤਾਲਿਆ ਸੀ ਕਿ ਮੈਂ ਉਹਨਾਂ ਦੇ ਘਰ ਰੋਟੀ ਖਾਵਾਂ। ਅੱਜ ਏਥੇ ਬੀਬੀ ਦੇ ਵਡੇ ਸਪੁਤਰ ਅਮਰ ਸਿੰਘ ਨੇ ਆਸਾ ਦੀ ਵਾਰ ਲੁਆਈ ਤੇ ਬਾਬਾ ਜੀ ਵਡਿਆਂ ਨੂੰ ਇਸ ਅਵਸਰ ਤੇ ਉਚੇਚਿਆਂ ਬੁਲਾਇਆ ਸੀ। ਵਰਨੀ ਵੀ ਕੀਤੀ ਅਤੇ ਸਾਧ ਸੰਗਤ ਲਈ ਲੰਗਰ ਵੀ ਕਰਵਾਇਆ।

ਰਾਤੀਂ ਮੀਂਹ ਹਨੇਰੀ ਫੇਰ ਆਏ।

ਬਾਬਾ ਜੀ ਸ਼ਾਮੀਂ ੪-੩੦ ਕੁ ਵਜੇ ਜਲੰਧਰ ਲਈ ਏਥੋਂ ਰਵਾਨਾ ਹੋਏ।

ਅੱਜ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ, ਵਡੇ ਬਾਬਿਆਂ ਦਾ ਹੋਰ ਵਿਆਹ ਕਰਨਾ ਚਾਹੁੰਦੇ ਹਨ ਤਾਕਿ ਔਲਾਦ ਹੋ ਜਾਇ। ਇਸ ਦੀ ਸੰਭਾਵਨਾ ਤੋਂ ਬੇਬੇ ਜੀ ਵਡੇ ਬੜੀ ਸੋਚ ਵਿਚ ਰਹਿੰਦੇ ਹਨ।

ਅੱਜ ਹੀ ਮੈਨੂੰ ਕਲ ਦੀ ਡਾਕ ਦਾ ਇਕ ਖਤ ਮਿਲਿਆ ਕਿ ਸਤਿਗੁਰੂ ਜੀ ਮੈਨੂੰ ਮੰਡੀ (ਹਿਮਾਚਲ ਪ੍ਰਦੇਸ਼) ਕੁਝ ਗਰੰਥਾਂ ਸਮੇਤ ਬੁਲਾ ਰਹੇ ਹਨ।

**੨੧ ਮਈ ੧੯੫੯**

**ਜੀਵਨ ਨਗਰ**

ਕਲ੍ਹ ਦੇ ਸ੍ਰ. ਹਰਬੰਸ ਸਿੰਘ ਪਰਵਾਨਾ ਆਏ ਹੋਏ ਹਨ। ਅਜ ਕਲ ਉਹ ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਪਬਲਿਸਿਟੀ ਤੇ ਏਜੰਸੀ ਮੈਨੇਜਰ ਹਨ। ਮੇਰੀ ਪਤਨੀ ਦੇ ਭਾਈ ਹਨ। ਉਹਨਾਂ ਦੇ ਕੰਮ ਕਾਰ ਬਾਬਤ ਚਰਚਾ ਹੁੰਦਾ ਰਿਹਾ। ਸਤਿਗੁਰੂ ਜੀ ਦੀ ਲੋੜ ਨੂੰ ਮੁਖ ਰਖ ਮੈਂ ਏਥੋਂ ਦੇ ਡੇਰੀ ਫਾਰਮ ਲਈ ਉਹਨਾਂ ਲਈ ਮੈਨੇਜਰ ਬਣਨ ਦੀ ਤਜਵੀਜ਼ ਰਖੀ। ਪਰ ਉਹ ਅਜੇ ਤਿਆਰ ਨਹੀਂ।

ਅਸੀਂ ਸ਼ਾਮ ਤਕ ਕੱਠੇ ਰਹੇ।

ਮੈਂ ਆਪਣੀ ਤਿਆਰੀ ਵਿਆਰੀ ਕੀਤੀ ਤਾਕਿ ਸਵੇਰੇ ਪਹਿਲੀ ਬਸ ਤੇ ਮੰਡੀ ਵਾਸਤੇ ਚਲ ਪਵਾਂ। ਕੁਝ ਪੁਸਤਕਾਂ ਲੈਕੇ ਸਤਿਗੁਰਾਂ ਪਾਸ ਜਾਣਾ ਹੈ।

**੨੨ ਮਈ ੧੯੫੯**

**ਸਰਸਾ**

ਸਰਸੇ, ਸ੍ਰ. ਤੇਜਾ ਸਿੰਘ ਐਮ. ਐਲ. ਸੀ. ਤੋਂ ਇਕ ਪੈਂਫਲਿਟ ਦਾ ਮਸੌਦਾ ਲੈਣਾ ਸੀ—ਇਸ ਦਾ ਨਾਮ 'ਕੂਕੇ ਅਤੇ ਕਾਂਗਰਸ' ਹੈ ਸ਼ਾਇਦ। ਪਰ ਉਹ ਤਿਆਰ ਨਹੀਂ ਕਰ ਸਕੇ। ਗੱਲੀਂ ਬਾਤੀਂ ਪਤਾ ਲਗਾ ਕਿ ਸ੍ਰ. ਤੇਜਾ ਸਿੰਘ ਮੌਜੂਦਾ ਨਾਮਧਾਰੀ ਪਾਲਿਸੀ ਤੋਂ ਦੁਖੀ ਹਨ। ਉਹ ਕਹਿੰਦੇ ਹਨ ਕਿ ਸਰਕਾਰ ਨਾਲ ਟੱਕਰ ਲੈਕੇ ਸੌਖਿਆਂ ਨਹੀਂ ਰਿਹਾ ਜਾ ਸਕਦਾ। ਜਾਂ ਫਿਰ ਹਰ ਮਸਲੇ ਅਤੇ ਹਰ ਮੋੜ ਤੇ ਡਟਿਆ ਜਾਏ। ਉਹਨਾਂ ਦੀ ਰਾਇ ਵੀ ਇਹ ਹੈ ਕਿ ਕਮਿਊਨਿਸਟਾਂ ਨਾਲ ਰਲ ਕੇ ਹੀ ਕਾਂਗਰਸ ਹਕੂਮਤ ਖਿਲਾਫ/ ਅਸਰਦਾਰ ਲੜਾਈ ਲੜੀ ਜਾ ਸਕਦੀ ਹੈ।

ਸਰਸੇ ਵਿਚ ਮੈਨੂੰ ਗੁਰਬਚਨ ਸਿੰਘ ਸਪੁਤ੍ਰ ਸ੍ਰ: ਕੁੰਦਨ ਸਿੰਘ ਜੇਠੂ ਨੰਗਲ ਮਿਲਿਆ। ਇਹ ਕੰਡਣ ਪੁਰੋਂ ਸ੍ਰ. ਨਾਹਰ ਸਿੰਘ ਦੀ ਸਪੁਤ੍ਰੀ ਆਪਣੀ ਸੁਪਤਨੀ ਨੂੰ ਲੈਣ ਆਇਆ ਹੈ। ਅਜ ਕਲ ਐਮ. ਐਸ. ਸੀ. ਕਰ ਰਿਹਾ ਹੈ।

ਗਰਮੀ ਅਜ ਲੋਹੜੇ ਦੀ ਪਈ।

ਸ਼ਾਮ ਦੇ ੫ ਵਜੇ ਤਕ ਸ੍ਰ. ਤੇਜਾ ਸਿੰਘ ਆਪਣਾ ਪੈਂਫਲਿਟ ਤਿਆਰ ਨਹੀਂ ਕਰ ਸਕੇ।

ਬਾਬਾ ਜਗਜੀਤ ਸਿੰਘ ਜੀ ਦੇ ਆਉਣ ਦਾ ਪਤਾ ਲਗਾ। ਉਹਨਾ ਨੂੰ ਮਿਲਕੇ ਅਰਜ਼ ਕੀਤੀ ਕਿ ਕਿਤਾਬਾਂ ਕੋਈ ਹੋਰ ਲੈ ਜਾਵੇ। ਮੈਨੂੰ ਮੰਡੀ ਦੇ ਰਾਹ ਨ ਪੈਣਾ ਪਵੇ। ਕਿਉਂਕਿ ੨੧ ਮਈ ਨੂੰ ਮੈਨੂੰ ਫਿਰ ਵਾਪਸ ਆਉਣਾ ਪੈਣਾ ਹੈ (ਨਹਿਰ ਥਲੇ ਆਈ ਮੇਰੀ ਜ਼ਮੀਨ ਦਾ ਸਰਕਾਰ ਤੋਂ, ਜਿੰਨਾ ਵੀ ਉਹ ਦੇਵੇ, ਮੁਆਵਜ਼ਾ ਲੈਣ)। ਉਹਨਾ ਪਰਵਾਨ

ਕਰ ਲਿਆ। ਅਤੇ ਮੈਂ ਉਹਨਾਂ ਦੀ ਕਾਰ ਤੇ ਹੀ ਵਾਪਸ ਆ ਗਿਆ। ਸਤਿਗੁਰੂ ਜੀ ਤੇ ਘਰ ਨੂੰ, ਅਗਲੀ ਆਉਣ ਤਾਰੀਖ ਦੀਆਂ ਚਿਠੀਆਂ ਲਿਖ ਦਿਤੀਆਂ।

**੨੩ ਮਈ ੧੯੫੯**
**ਜੀਵਨ ਨਗਰ**

ਗਰਮੀ ਦੀ ਤਾਂ ਅੱਜ ਅੱਤ ਹੀ ਸੀ। ੧੨ ਤੋਂ ੬ ਵਜੇ ਤਕ ਅਸਲੋਂ ਅੰਦਰ ਰਹਿ ਕੇ ਵੀ ਥੋੜਾ ਕੁ ਆਰਾਮ ਵੀ ਨਹੀਂ ਮਿਲਿਆ ਸਾਰਾ ਵਕਤ ਬੜੀ ਬੇ ਸੁਆਦੀ ਨਾਲ ਕਟਿਆ ਰਾਤ ਗੁਰਦੇਵ ਛੋਟੇ* ਕੇ ਪਾਸ ਆ ਰਿਹਾ।

**੨੪ ਮਈ ੧੯੫੯**
**ਸੰਤ ਨਗਰ**

ਦੁਪਹਿਰ ਤਕ ਜੀਵਨ ਨਗਰ ਰਹਿ ਕੇ ਲਉਢੇ ਪਹਿਰ ਸੰਤ ਨਗਰ ਆ ਰਿਹਾ। ਉਥੇ ਸੰਤ ਆਲਾ ਸਿੰਘ ਜੀ ਨਮਿਤ ਭੋਗ ਪਾਇਆ ਗਿਆ। ਦੁਆਲੇ ਸਾਰੇ ਪਿੰਡਾਂ ਦੇ ਲੋਕ ਆਏ। ਬਾਬਾ ਜੀ ਵਡਿਆਂ ਵੀ ਮੌਕੇ ਤੇ ਦਰਸ਼ਨ ਦਿਤੇ। ਮੈਂ ਅਤੇ ਅਮਰੀਕ ਸਿੰਘ ਮਾਸਟਰ ਬਾਬਾ ਜੀ ਦੇ ਨਾਲ ਸਾਂ। ਸਾਧ ਸੰਗਤ ਵਿਚ ਕੁਝ ਮਿੰਟ ਸੰਤਾਂ ਨੂੰ ਸ਼ਰਧਾਂਜਲੀ ਅਰਪਣ ਕਰਣ ਦਾ ਮੈਨੂੰ ਵੀ ਸਮਾ ਮਿਲਿਆ। ਇਕ ਕਵਿਤਾ ਵੀ ਪੜ੍ਹੀ।

ਰਾਤ ਸੰਤ ਨਗਰ ਰਹਿਣ ਦਾ ਹੀ ਪ੍ਰੋਗਰਾਮ ਬਣਿਆ। ਸੰਤ ਨਗਰੀਆਂ ਨੂੰ, ਕਮੇਟੀ ਬਣਾਕੇ ਗੈਰ ਮੁਸਤਕਿਲ ਜ਼ਮੀਨ ਦੇ ਮਾਮਲੇ ਦੀ ਲੜਾਈ ਲੜਨ ਦੀ ਪ੍ਰੇਰਨਾ ਦਿਤੀ। ਫੰਡ ਕਿਵੇਂ ਇਕੱਠਾ ਕਰੋ, ਵਰਤੋ ਕਿਵੇਂ, ਕਿਸਾਨ ਸਭਾ ਦੀ ਮਦਦ ਕਿਵੇਂ ਲਓ ਆਦਿ ਤੇ ਸੱਜਣਾਂ ਨੂੰ ਸਮਝਾਇਆ।

**੨੫ ਮਈ ੧੯੫੯**
**ਜੀਵਨ ਨਗਰ**

ਜਾਂ ਹੀ ਸਵੇਰੇ ਜੀਵਨ ਨਗਰ ਗਿਆ। ਸੰਤ ਕਰਮ ਸਿੰਘ ਮੁਨੀਮ ਨੇ ਸੁਨੇਹਾ ਦਿਤਾ ਕਿ ਸਤਿਗੁਰੂ ਜੀ ਨੇ ਮੇਰੇ ਲਈ ਆਗਿਆ ਘੱਲੀ ਹੈ ਕਿ ਮੈਂ ਦੋ ਹਫਤੇ ਦਾ, 'ਸਤਿਜੁਗ' (ਅਖਬਾਰ) ਦਾ ਕੰਮ ਮੁਕਾ ਕੇ ਮੰਡੀ ਸੁਕੇਤ ਚਲਿਆ ਆਵਾਂ। ਪਰ ਮੈਂ ੨੯ ਤਾਰੀਖ ਕਿਉਂਕਿ ਪਿੰਡ ਜ਼ਰੂਰੀ ਜਾਣਾ ਸੀ ਸੋ ਕੱਲ੍ਹ ਨੂੰ ਸਵੇਰੇ ਬੱਸ ਲੈਣ ਵਾਸਤੇ ਰਾਤੀਂ ਸੰਤ ਨਗਰ ਪਹੁੰਚ ਗਿਆ। ਇਸ ਸੰਬੰਧ ਵਿਚ ਮੈਂ ਬਾਬਾ ਜੀ ਤੋਂ ਛੁਟੀ ਲੈ ਲਈ।

ਅੱਜ ਸੰਤ ਕਰਮ ਸਿੰਘ ਬਾਲਮ ਜਦ ਜੀਵਨ ਨਗਰ ਆ ਕੇ ਵਡੇ ਬਾਬਾ ਜੀ ਨੂੰ ਲਉਢੇ ਪਹਿਰ ਮਿਲਿਆ ਤਾਂ ਮੈਨੂੰ ਵੀ ਆ ਕੇ ਸਤਿ ਸ੍ਰੀ ਅਕਾਲ ਬੁਲਾ ਕੇ ਧਨਵਾਦ ਕੀਤਾ ਕਿ ਮੈਂ ਉਸ ਦੀ ਥਾਂ ਨਕੋੜੇ ਦੀ ਸੰਗਤ ਤੋਂ ਮਾਫੀ ਮੰਗ ਆਇਆ ਹਾਂ। ਮੈਂ ਸਾਰਾ ਕੇਸ ਸਮਝਾ ਕੇ, ਖਿਮਾ ਮੰਗਣੀ ਦੱਸੀ।

**੩੧ ਮਈ ੧੯੫੯**

ਪਿੰਡ ਜਾ, ਆਪਣੀ ਨਹਿਰ ਸਰਹੰਦ ਫੀਡਰ ਅਤੇ ਰਾਜਸਥਾਨ ਕੈਨਾਲ ਹੇਠ ਆਈ ੧੧ ਵਿਘੇ ਜ਼ਮੀਨ ਦਾ ਮੁਆਵਜ਼ਾ (੨੯-੫-੫੯) ਚੈਕ ਦੁਆਰਾ ਵਸੂਲ ਕਰ ਅੱਜ ਹੀ ਆਪਣੇ ਸਪੁਤ੍ਰ ਮਨਧੀਰ ਸਿੰਘ ਨਾਲ ਜੀਵਨ ਨਗਰ ਪਹੁੰਚਾ।

'ਸਤਿਜੁਗ' ਦੀ ਬਾਬਤ ਮਾ: ਨਿਹਾਲ ਸਿੰਘ ਜੀ ਨਾਲ ਸਲਾਹ ਮਸ਼ਵਰਾ ਕਰ ਤੇ ਕੁਛ ਜ਼ਿਮੇਵਾਰੀ ਉਨ੍ਹਾਂ ਨੂੰ ਦੇ, ਅਖਬਾਰ ਦੀ ਤਿਆਰੀ ਕੀਤੀ। ਬਾਬਾ ਜੀ ਵਡਿਆਂ ਤੋਂ ਸੁਨੇਹੇ ਲੈ ਤੇ ਚੰਦਰਹਾਂਸ ਜੀ ਤੋਂ ਕਰਾਏ ਜੋਗ ਪੈਸੇ ਲਏ, ਲੜੀਂਦੀਆਂ ਕਿਤਾਬਾਂ ਨਾਲ ਟਰੰਕ ਭਰ ਸਰਸੇ ਜਾਣ ਦੀ ਤਿਆਰੀ ਕੀਤੀ।

**੧ ਜੂਨ ੧੯੫੯**
**ਸਫਰ**

੧੦ ਵਜੇ ਮਸਾਂ ਮਸਾਂ ਸਾਈਕਲਾਂ ਦਾ ਪ੍ਰਬੰਧ ਕਰਕੇ ਸਰਸੇ ਪੁੱਜੇ। ਗਰਮੀ ਸਿਖਰ ਦੀ ਸੀ। ਰਾਤ ਭਰ ਰੇਲ ਦਾ ਸਫਰ ਕਰਕੇ ਸਵੇਰੇ ੬-੩੦ ਵਜੇ ਪਠਾਣ ਕੋਟ ਪਹੁੰਚਾ। ਇਹ ਪਹੁੰਚ ਅੰਮ੍ਰਿਤਸਰ ਦੇ ਰਾਹੀਂ ਹੋਈ।

**੨ ਜੂਨ ੧੯੫੯**
**ਸਫਰ**

ਪਹਿਲੀ ਵਾਰ ਪਠਾਨਕੋਟ ਡਿੱਠਾ। ਸ਼ਹਿਰ ਵਿਚ ਨਹੀਂ ਘੁੰਮਿਆਂ। ਇਸ ਪਹਿਲੇ ਪਹਾੜੀ ਜੰਕਸ਼ਨ ਤੋਂ ਉਤਰ, ਮੰਡੀ ਵਾਸਤੇ ਬਸ ਦਾ ਟਿਕਟ ਲੈ ਪੌਣੇ ਸੱਤ ਵਜੇ ਚਲਿਆ। ਭਾਂਤ ਭਾਂਤ ਦੇ ਪਹਾੜੀ ਨਜ਼ਾਰੇ ਸੜਕ ਦੇ ਇਕ ਪਾਸੇ ਪਰਬਤੀ ਉਚਾਈਆਂ ਦੂਜੇ ਪਾਸੇ ਡੂੰਘੀਆਂ ਗਹਿਰੀਆਂ ਖੱਡਾਂ, ਕਿਤੇ ਕਿਤੇ ਪਹਾੜੀ ਬਾਸ਼ਿੰਦਿਆਂ ਦੇ ਨਿਵਾਸ ਵੇਖ ਉਤਰ ਉਤਰ ਜਾਣ ਤੇ ਜੀ ਕਰੇ। ਮਨ ਚਾਹੇ ਏਥੇ ਹੀ ਡੇਰੇ ਲਾ ਲਈਏ।

*ਅਜ ਕਲ ਗੁਰਦੇਵ ਸਿੰਘ ਸਰੋਦ ਵਾਦਕ

ਨੂਰਪੁਰ, ਸ਼ਾਹਪੁਰ, ਪਾਲਮਪੁਰ, ਬੈਜ ਨਾਥ ਜੁਗਿੰਦਰ ਨਗਰ ਥਾਵਾਂ ਥਈਂ ਲੰਘਦਾ, ਕੁਦਰਤੀ ਨਜ਼ਾਰੇ ਅੰਦਰ ਰਚਾਂਦਾ ੩ ਵਜੇ ਬਾਅਦ ਦੁਪਹਿਰ ਸਤਿਗੁਰਾਂ ਦੇ ਅਸਥਾਨ ਤੇ ਮੰਡੀ ਪਹੁੰਚਾ ।

**ਦਰਸ਼ਨ**

ਮੰਡੀ ਪੰ: ਗੋਪਾਲ ਸਿੰਘ ਵੀ ਆਏ ਹੋਏ ਸਨ। ਬਿਆਸ ਕਿਨਾਰੇ ਕੋਠੀ ਵਿਚ ਮੰਡੀ ਦੀ ਸੰਗਤ ਨਿੱਤ ਨੇਮ ਕਰ ਰਹੀ ਸੀ। ਸਤਿਗੁਰੂ ਜੀ ਵਲ ਸਭ ਦੇ ਮੁਖ ਸਨ। ਸਤਿਗੁਰੂ ਮੈਨੂੰ ਵੇਖ ਮੁਸਕਰਾਏ। ਖੁਸ਼ੀ ਦਾ ਨੇਤਰਾਂ ਦੁਆਰਾ ਸੰਕੇਤ ਕੀਤਾ।

ਮੈਂ ਬਿਆਸ ਕੰਢੇ ਜੋ ਸਿਰਫ ਇਕ ਪੌਲੀ ਦੀ ਵਾਟ ਤੇ ਸੀ, ਜਾਕੇ ਇਸ਼ਨਾਨ ਕੀਤਾ। ਕਪੜੇ ਧੋਤੇ। ਫਿਰ ਖਾ ਪੀ ਕੇ ਵਿਹਲਾ ਹੋਇਆਂ।

ਸਤਿਗੁਰਾਂ ਦੀ ਇਹ ਸਾਧਾਰਨ ਕੋਠੀ ਬਾਗਾਂ ਵਿਚੋਂ ਹੋਰ ਜ਼ਮੀਨ ਨਾਲ ੧੩੦/- ਸਾਲਾਨਾ ਕਰਾਏ ਤੇ ਹੈ। ਮੰਡੀ ਦੀ ਵਸਤੀ ਦੀ ਪਠਾਨ ਕੋਟ ਵਲੋਂ ਆਇਆਂ ਪਹਿਲੀ ਕੋਠੀ ਹੈ ਬਿਆਸ ਦੇ ਕਿਨਾਰੇ।

੬ ਵਜੇ ਸ਼ਾਮੀ ਮੰਡੀ ਦੀ ਸੰਗਤ ਏਥੇ ਦੀਵਾਨ ਲਾਉਣ ਆਉਂਦੀ ਹੈ ਅਤੇ ੬-੩੦ ਵਜੇ ਵਾਪਸ ਪਰਤ ਜਾਂਦੀ ਹੈ।

ਸਤਿਗੁਰੂ ਜੀ ਨੇ ਮੈਨੂੰ ਮੰਡੀ ਦੀ ਸੰਗਤ ਦੀ ਹਾਲਤ, ਇਸ ਥਾਂ ਦੀ ਮਹਾਨਤਾ ਆਦਿਕ ਅਨੇਕਾਂ ਗੱਲਾਂ ਦੱਸੀਆਂ। ਲਗ ਭਗ ਸਾਰਾ ਸਮਾਂ ਮੇਰੇ ਮੋਢੇ ਤੇ ਸਨੇਹ ਭਰਿਆ ਹਥ ਰਖ ਦਰਿਆ ਪਾਸ ਖਾਲੀ ਜਗਹ ਤੇ ਘੁੰਮਦੇ ਬਚਨ ਕਰਦੇ ਰਹੇ।

ਰਾਤੀਂ ਪੰ: ਗੋਪਾਲ ਸਿੰਘ ਦੇ ਕਮਰੇ ਵਿਚ ਰਿਹਾਇਸ਼ ਮਿਲੀ।

**੩ ਜੂਨ ੧੯੫੯**

**ਮੰਡੀ**

ਆਸਾ ਦੀ ਵਾਰ ਦਾ ਦੀਵਾਨ ਏਸੇ ਕੋਠੀ ਵਿਖੇ ਹੀ ਲਗਾ ਸਾਧ ਸੰਗਤ ਰੋਜ਼ ਸਵੇਰੇ ਏਸੇ ਕੋਠੀ ਵਿਖੇ ਦੀਵਾਨ ਸਮੇਂ ਸਤਿਗੁਰਾਂ ਦੇ ਦਰਸ਼ਨ ਕਰਦੀ ਹੈ।

ਮੰਡੀ ਪਹਾੜਾਂ ਦੀ ਨੇੜਤਾ ਨਾਲ ਘਿਰਿਆ ਤਕੜਾ ਪਹਾੜੀ ਸ਼ਹਿਰ ਹੈ। ਬਿਆਸ ਦਾ ਸੁਰੀਲਾ ਪਾਣੀ ਸੂਕਦਾ ਜਾਂਦਾ ਹੈ। ਸਮੁੰਦਰ ਤਲ ਤੋਂ ਕੋਈ ੨੫੦੦ ਫੁਟ ਦੀ ਉਚਾਈ ਤੇ ਸ਼ਹਿਰ ਵਾਕਿਆ ਹੈ ਏਥੇ ਡੇਢ ਸੌ ਦੇ ਕਰੀਬ ਨਾਮਧਾਰੀ ਪ੍ਰਵਾਰ ਵਸਦੇ ਹਨ। ਜੋ ਸੰਨ ੧੯੩੯ ਤੇ ਇਸ ਤੋਂ ਪਿਛੋਂ ੧੯੪੭ ਵਿਚ ਏਥੇ ਆ ਕੇ ਵੱਸੇ। ਵਾਹਵਾ ਰੱਲ ਮਿਲ ਕੇ ਜੀਵਨ ਬਿਤਾ ਰਹੇ ਹਨ। ਸਤਿਗੁਰਾਂ ਦੇ ਏਥੇ ਹੁੰਦਿਆਂ ਬੜਾ ਅਨੰਦ ਮੰਗਲ ਬਣਿਆ ਰਹਿੰਦਾ ਹੈ।

**ਸੁਕੇਤ**

ਸਤਿਗੁਰੂ ਜੀ ਮੈਨੂੰ, ਨਵੀਂ ਲਈ ਹੋਈ ੧੨ ਵਿਘੇ ਜ਼ਮੀਨ ਵਖਾਣ ਲਈ ਲੈ ਗਏ। ਇਹ ਜ਼ਮੀਨ ਰੱਤੀ ਪਿੰਡ ਦੇ ਪਾਸ ਵਾਕਿਆ ਹੈ। ਕੁਝ ਸਮਾਂ ਏਥੇ ਰਹਿ, ਜ਼ਮੀਨ ਬਾਬਤ ਹਰ ਪਰਕਾਰ ਦੀ ਜਾਣਕਾਰੀ ਲੈ, ਮਕਾਨ ਦੀ ਬਣਤਰ ਦੱਸ ਮਜ਼ਦੂਰਾਂ ਨੂੰ ਕੰਮ ਤੇ ਲੁਆ, ਆਪ ਸੱਚੇ ਪਾਤਸ਼ਾਹ ਸੁਕੇਤ ਨੂੰ ਚਲੇ ਗਏ। ਮੈਨੂੰ ਵੀ ਨਾਲ ਲੈ ਗਏ।

**ਰਾਜ ਮਹਲ**

ਸੁਕੇਤ ਵਿਚ ਨਾਮਧਾਰੀਆਂ ਦੇ ਘਰ ਅਤੇ ਆਪਣਾ ਡੇਰਾ ਵਖਾ ਕੇ, ਗੁਰਦੁਆਰਾ ਅਤੇ ਏਥੋਂ ਆਪਣੀ ਜ਼ਮੀਨ ਤੇ ਝਾਤ ਪੁਆਕੇ ਮੈਨੂੰ ਨਾਲ ਲੈ, ਮਹਾਰਾਜ ਸੁਕੇਤ ਦੇ ਮਹੱਲ ਵਿਚ ਪਧਾਰੇ- ਸਤਿਗੁਰੂ ਜੀ ਨੇ ਉਸਦੀ ਭਰਜਾਈ ਜੋ ਬਾਅਦ ਵਿਚ ਉਸਦੀ ਵਹੁਟੀ ਬਣ ਗਈ, ਦੇ ਮਰਣ ਦਾ ਅਫਸੋਸ ਕੀਤਾ। ਸਤਿਗੁਰਾਂ ਉਸ ਨਾਲ ਕਾਂਗਰਸ ਤੇ ਕੇਰੋਂ ਸਰਕਾਰ ਦੀਆਂ ਵਧੀਕੀਆਂ ਬਾਰੇ ਵੀ ਗੱਲ ਬਾਤ ਸਾਂਝੀ ਕੀਤੀ।

ਰਾਜਾ ਸੁਕੇਤ ਬੜਾ ਹੀ ਮੋਟਾ ਸੀ। ਸਤਿਗੁਰਾਂ ਮੇਰੀ ਹੈਰਾਨੀ ਵੇਖ ਦਸਿਆ: ਇਹ ਅੱਗੇ ਨਾਲੋਂ ਦੋ ਹਿਸੇ ਘਟ ਗਿਆ ਹੈ।

ਰਾਜੇ ਦੇ ਘਰ ਮੈਨੂੰ ਕੋਈ ਤਾਜ਼ਗੀ ਨਹੀਂ ਲਗੀ। ਵਹੁਟੀ ਮਰਿਆਂ ਤਾਂ ਮਹੀਨਾ ਹੋ ਗਿਆ ਸੀ। ਰਾਜੇ ਨੇ ਮੈਨੂੰ ਹੱਥ ਮਿਲਾ ਕੇ ਵਿਦਾ ਕੀਤਾ।

**ਬੁਢਾਪੇ ਵਿਚ ਵੀ ਅਣਥਕ**

ਜਦੋਂ ਅਸੀਂ ਵਾਪਸ ਆ ਰਹੇ ਸਾਂ ਤਾਂ ਮੰਡੀ ਤੋਂ ੬ ਮੀਲ ਪਿਛੇ ਹੀ, ਅਫਰੀਕਾ ਚੋਂ ਆਈ ਸਤਿਗੁਰਾਂ ਦੀ ਕਾਰ, ਤੇਲ ਰੁਕਣ ਕਾਰਨ ਅਟਕ ਗਈ। ਕਾਰਨ ਲਭਣ ਅਤੇ ਦਰੁਸਤੀ ਕਰਨ ਤੇ ਦੋ ਘੰਟੇ ਲਗ ਗਏ। ਧੁਪ ਵਿਚ, ਜਦੋਂ ਕਿ ਮੈਂ ਅਤੇ ਨਾਲ ਦੇ ਦੋ ਹੋਰ (ਦਰੋਗਾ ਫੁੰਮਣ ਸਿੰਘ ਅਤੇ

ਭਾਈ ਵਜ਼ੀਰ ਸਿੰਘ) ਨੇ ਛ ਵੇਂ ਬੈਠ ਕੇ ਸੁਖ ਅਨੁਭਵ ਕੀਤਾ, ਸਤਿਗੁਰੂ ਜੀ ਦੋ ਘੰਟੇ ਲਗਾਤਾਰ ਸੰਤ ਰਤਨ ਸਿੰਘ ਲਾਂਗਰੀ ਨਾਲ, ਜੁ ਹਜ਼ੂਰੀ ਡਰਾਈਵਰ ਵੀ ਸੀ, ਖਲੋਕੇ ਕਾਰ ਠੀਕ ਕਰਵਾਣ ਵਿਚ ਸਹਾਇਤਾ ਕਰਦੇ ਰਹੇ ।

### ਪਰੋਗਰਾਮ

ਅੱਜ ਕੱਲ ਸਤਿਗੁਰੂ ਜੀ ਦਾ ਨਿੱਤ ਦਾ ਪ੍ਰੋਗਰਾਮ ਇਸ ਪ੍ਰਕਾਰ ਹੈ :

ਤੜਕੇ ੪ ਵਜੇ ਉਠਕੇ ਇਸ਼ਨਾਨ ਕਰਨਾ ।
੫-੩੦ ਵਜੇ ਤਕ ਆਸਾ ਦੀ ਵਾਰ ਵਿਚ ਬੈਠਣਾ
੬-੦੦ ਵਜੇ ਜ਼ਮੀਨਾਂ ਦੀ ਦੇਖ ਰੇਖ
੭-੦੦ ਤੋਂ ੯-੦੦ ਤਕ ਇਛਾ ਅਨੁਸਾਰ ਆਰਾਮ
੯-੦੦ ਤੋਂ ੧੦-੦੦ ਤਕ ਪਾਠ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ
੧੦-੦੦ ਤੋਂ ੧੧-੦੦ ਟੱਬ ਬਾਥ
੧੧-੦੦ ਤੋਂ ੧੨-੦੦ ਤਕ ਨਿਘੇ ਹੋ ਕੇ ਬੈਠਣਾ ਤੇ ਸ੍ਰੀ ਸੰਵਰਨ ਸਿੰਘ ਹਜ਼ਰੋਂ ਵਾਲੇ ਨੂੰ ਗਰੰਥ ਸਾਹਿਬ ਦਾ ਪਾਠ ਪੜ੍ਹਾਉਣਾ ਜਾਂ ਹੋਰ ਲਿਖਣ ਪੜ੍ਹਨ ਨਾਲ ਸੰਬੰਧਤ ਕੰਮ ।
੧੨-੦੦ ਤੋਂ ੧-੦੦ ਤਕ ਪ੍ਰਸ਼ਾਦ ਪਾਣੀ
੧-੦੦ ਤੋਂ ੩-੦੦ ਤਕ ਆਰਾਮ
੩-੦੦ ਤੋਂ ੪-੦੦ ਤਕ ਨਿਤਨੇਮ ਨਾਮ ਸਿਮਰਨ ਸੰਗਤ ਨਾਲ
੪-੦੦ ਤੋਂ ੪-੩੦ ਤਕ ਟੱਬ ਬਾਥ
੪-੩੦ ਤੋਂ ੬-੦੦ ਤਕ ਆਰਾਮ
੬-੦੦ ਤੋਂ ੬-੩੦ ਤਕ ਸ਼ਬਦ ਕੀਰਤਨ ਸੁਣਨਾ

ਇਸ ਤੋਂ ਮਗਰੋਂ ਕੁਛ ਜਲਪਾਨ ਕਰ ਟਹਿਲਣਾ । ਰਾਤੀਂ ੯ ਵਜੇ ਦੇ ਕਰੀਬ ਬਿਰਾਜ ਜਾਣਾ ।

### 'ਮੇਰੇ ਬਦਲੇ'

ਅੱਜ ਟੱਬ ਬਾਥ ਤੋਂ ਪਿਛੋਂ ਸਤਿਗੁਰੂ ਜੀ ਬੜੇ ਵੈਰਾਗੀ ਹੋ ਗਏ । ਭਰੇ ਨੇਤਰੀਂ ਆਖਿਆ : ਸੰਤ ਆਲਾ ਸਿੰਘ ਜੀ ਬੜੇ ਸਿਆਣੇ ਸਨ – ਉਹ ਹੁਣ ਮੇਰੀ ਥਾਂ ਹੀ ਗਏ ਹਨ। (ਅਰਥਾਤ ਸੁਵਰਗ ਸਿਧਾਰੇ ਹਨ) ਮੈਂ ਇਸ ਸਾਲ ਦੋ ਵਾਰ ਮਰਨ ਲਗਾ ਸਾਂ ਮਸਾਂ ਬਚਿਆ ਹਾਂ । ਪਰ ਉਹ ਮੇਰੀ ਥਾਂ ਚਲੇ ਗਏ ।

ਅਜ ਆਪ ਚਿਹਰੇ ਤੋਂ ਬੜੇ ਅਧੀਰ ਲਗਦੇ ਸਨ ।

### ੪ ਜੂਨ ੧੯੫੯
### ਮੰਡੀ
### ਹਾਇ ਗਰਮ

ਅੱਜ ਏਥੇ ਵੀ ਗਰਮੀ ਲੋਹੜੇ ਦੀ ਰਹੀ । ਕਿਤੇ ਚੈਨ ਨਹੀਂ ਮਿਲਿਆ । ਨੇੜੇ ਦੇ ਪਹਾੜਾਂ ਦੀ ਸੜਨ ਵੀ ਦੂਜੇ ਵਿਹਲ ਵਿਚ ਪ੍ਰਭਾਵ ਪਾਂਦੀ ਸੀ । ਸਾਰੀ ਮੰਡੀ ਭੱਠ ਬਣੀ ਲਗਦੀ ਸੀ । ਪਹਾੜ ਤਪਦੇ ਪਏ ਸਨ ਤੇ ਬਿਆਸ ਦਾ ਪਾਣੀ ਵੀ ਕੋਈ ਠੰਡ ਨਹੀਂ ਸੀ ਦੇ ਰਿਹਾ । ਇਸ ਠੰਢ ਨਾਲੋਂ ਤ ਮੈਨੂੰ ਪੰਜਾਬ ਹੀ ਠੰਢਾ ਲਗਦਾ ਯਾਦ ਆ ਰਿਹਾ ਸੀ ।

ਛੋਟੇ ਬਾਬਾ ਜੀ ਸ਼ਾਮ ਦੇ ਦੀਵਾਨ ਸਮੇਂ ਜੀਪ ਤੇ ਭੈਣੀ ਸਾਹਿਬੋਂ ਆਏ । ਸੇਠ ਗੁਰਬਖਸ਼ ਸਿੰਘ ਪ੍ਰੀਤਮ ਵੀ ਨਾਲ ਸਨ । ਸਤਿਗੁਰਾਂ ਨੇ ਰਾਤੀਂ ਮੈਨੂੰ 'ਸੇਵਕ ਦੱਲ ਦੀ ਸੇਵਾ' ਬਾਰੇ ਬਹੁਤ ਕੁਝ ਦਸਿਆ ।

### ੫ ਜੂਨ ੧੯੫੯

ਬਾਬਾ ਜੀ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਪੰਡਿਤ ਗੋਪਾਲ ਸਿੰਘ ਅਤੇ ਮੈਂ ਮਹੰਤ ਆਤਮਾ ਸਿੰਘ ਸਨਖਤਰਾ ਦ 'ਨਾਮਧਾਰੀ ਤੇ ਕਾਂਗਰਸ' ਲੇਖ ਪੜ੍ਹ ਕੇ ਆਪਣੇ ਵਿਚਾਰ ਸਤਿਗੁਰਾਂ ਨੂੰ ਦਸੇ ।

ਸੇਠ ਪ੍ਰੀਤਮ ਨੇ ਮੈਨੂੰ ਅਤੇ ਪੰਡਤ ਜੀ ਨੂੰ ਆਪਣ ਵਿਚਾਰ ਦਸੇ ਕਿ ਸਤਿਗੁਰੂ ਜੀ ਤਾਂ ਰਜ਼ਾ ਦੇ ਮਾਲਿਕ ਹਨ ਅਸੀਂ ਕੁਝ ਨਹੀਂ ਕਹਿ ਸਕਦੇ, ਪਰ ਉਹਨਾਂ ਨੂੰ ਕੈਰੋਂ ਨਾਲ ਸਮਝੌਤਾ ਕਰ ਲੈਣਾ ਚਾਹੀਦਾ ਹੈ । ਕਾਂਗਰਸ ਨਾਲ ਬਣ ਲੈਣੀ ਚਾਹੀਦੀ ਹੈ । ਸਾਰੀ ਦੁਨੀਆਂ ਵਿਹਾਰਾਂ ਕਾਰਾਂ ਦੀ ਹੈ ਵਿਰੋਧ ਵਿਚ ਅਸੀਂ ਤਰੱਕੀ ਨਹੀਂ ਕਰ ਸਕਦੇ । ਸਾਰੀ ਗੱਲ ਬਾਤ ਦਾ ਮੁਦਾ ਇਹੋ ਸੀ ਕਿ ਕਿਵੇਂ ਨ ਕਿਵੇਂ ਸਤਿਗੁਰਾਂ ਕਾਂਗਰਸ ਅਤੇ ਕੈਰੋਂ ਨਾਲ ਜੁੜ ਜਾਣਾ ਚਾਹੀਦਾ ਹੈ । ਪੰਡਿਤ ਗੋਪਾਲ ਸਿੰਘ ਵੀ ਕੁਝ ਸਹਿਮਤ ਹੈ । ਪਰ ਸਤਿਗੁਰੂ ਕਿਸੇ ਵੀ ਤਰ੍ਹਾਂ, ਕੰਮਾਂ ਨੂੰ ਮੁਖ ਰਖ ਕੇ, ਝੁਕਣ ਨੂੰ ਤਿਆਰ ਨਹੀਂ । ਹਾਂ, ਉਹ ਕਦੇ ਵੀ ਦੂਜੀ ਧਿਰ ਨਾਲ ਮੁਨਾਸਬ ਤਰੀਕੇ ਨਾਲ ਝਗੜਾ ਮੁਕਾਣ ਨੂੰ ਤਿਆਰ ਹਨ ।

## ੬ ਜੂਨ ੧੯੫੯

ਅਸੀਂ ਰੋਜ਼ ਹੀ (ਮੈਂ ਤੇ ਪੰਡਿਤ ਜੀ) ਪੰਦਰਾਂ ਮਿੰਟ ਲਈ ਬਿਆਸ ਵਿਚ, ਕਪੜੇ ਲਾਹ ਕੇ ਬੈਠਦੇ ਹਾਂ।

ਸਤਿਗੁਰੂ ਜੀ ਨੂੰ ਸੇਵਕ ਦਲ ਬਾਰੇ ਲਿਖਿਆ ਲੇਖ ਸੁਣਾਇਆ ਤੇ ਪਰਵਾਨਗੀ ਬਾਅਦ 'ਸਤਿਜੁਗ ਲਈ ਭੇਜਿਆ।

ਟੱਪ ਬਾਥ ਤੋਂ ਬਾਅਦ ਸਤਿਗੁਰੂ ਜੀ ਨੇ ਮੈਨੂੰ ਆਖਿਆ ਜਦ ਦਾ ਤੂੰ ਸਾਡੇ ਪਾਸ ਆਇਆ ਹੈਂ, ਤੂੰ ਵੇਖਿਆ ਈ ਹੈ ਅਸੀਂ ਕਿਸੇ ਨਾਲ ਵਾਧਾ ਨਹੀਂ ਕਰਦੇ। ਦੋ ਸਾਲ ਸਾਨੂੰ ਕੱਠੇ ਰਹਿੰਦਿਆਂ ਬੀਤ ਗਏ ਹਨ, ਅਸੀਂ ਚਾਹੁੰਦੇ ਹਾਂ ਹੁਣ ਉਮਰਾ ਹੀ ਕੱਠਿਆਂ ਨਿਭ ਜਾਏ।

ਸਤਿਗੁਰਾਂ ਮੈਨੂੰ ਫੇਰ ਕਿਹਾ ਕਿ ਮੈਂ (ਕਵੀ-ਲੇਖਕ) ਅਜ ਰਵਾਲਸਰ ਚਲਾ ਜਾਵਾਂ, ਨਾਲੇ ਤਾਂ ਉਹ ਥਾਂ ਵੇਖ ਆਵਾਂ ਨਾਲੇ ਗੁਰੂ ਰਾਮ ਸਿੰਘ ਜੀ ਵਾਲਾ ਗ੍ਰੰਥ ਸਾਹਿਬ ਲੈ ਆਵਾਂ। ਪਰ ਗਰਮੀ ਬੜੀ ਸੀ। ਕੱਲ ਕੁੱਲੂ ਵੀ ਜਾਣਾ ਸੀ। ਸਤਿਗੁਰਾਂ ਅੰਦਰਲੀ ਬੁਝ ਕੇ ਮੈਨੂੰ ਰਵਾਲਸਰ ਜਾਣੋਂ ਰੋਕ ਈ ਲਿਆ।

ਅਜ ਸ਼ਾਮ ਤਕ ਕੁਛ ਬਾਰਸ਼ ਹੋ ਹੀ ਗਈ।

ਬਾਵਾ ਹਰਬੰਸ ਸਿੰਘ ਸਰਹੱਦੀ ਨੂੰ ਮਿਲਣ ਗਏ ਮੈਂ ਵਾਪਸੀ ਲਈ ਕਾਫੀ ਦੇਰ ਕਰ ਦਿਤੀ।

ਅੱਜ ਸ਼ਾਮ ਦਾ ਦੀਵਾਨ ਮੰਡੀ ਵਿਖੇ, ਨਵੇਂ ਗੁਰਦੁਆਰੇ ਵਿਚ ਲਗਾ। ਮੈਨੂੰ ਵੀ ਤਕਰੀਰ ਕਰਨ ਦਾ ਸਮਾਂ ਮਿਲਿਆ। ਮੈਂ ਦਸਿਆ : ਅਕਾਲੀ ਪਰਸਪਰ ਲੜਦੇ ਸਿਆਣੇ ਨਹੀਂ ਲਗਦੇ। ਨਾਮਧਾਰੀ ਕਦੇ ਵੀ ਅਜਿਹੇ ਰਾਹ ਨ ਪੈਣ। ਸੇਵਕ ਦਲ ਨੇ ਕਾਂਗਰਸ ਦੀ ਸੇਵਾ ਹੀ ਕਰਨੀ ਹੈ, ਨਾਮਧਾਰੀਆਂ ਦੀ ਨਹੀਂ। ਜੇ ਕੁਝ ਕਟਨਾ ਹੈ ਤਾਂ ਅਗਾਂਹ ਵਧੂ ਲਾਣੇ ਦਾ ਸਾਥ ਲਈਏ ਦੇਈਏ। ਪੈਂਤੀ ਕੁ ਮਿੰਟ ਦੀ ਮੇਰੀ ਗਲ ਬਾਤ ਦਾ ਨੌਜਵਾਨਾਂ ਨੇ ਬੜਾ ਅਸਰ ਕਬੂਲਿਆ।

## ੭ ਜੂਨ ੧੯੫੯

### ਮੰਡੀ

### ਕਿਰੱਤਗਤਾ

ਪਹਿਲਾਂ ਤਾਂ ਸਵੇਰੇ ੮ ਵਜੇ ਕੁੱਲੂ ਨੂੰ ਜਾਣ ਦਾ ਵਿਚਾਰ ਸੀ। ਪਰ ਸਤਿਗੁਰੂ ਜੀ ਰੱਤੀ ਖੱਡ ਵਾਲੀ ਜ਼ਮੀਨ ਵੇਖਣ ਲਈ ਚਲੇ ਗਏ। ਦੁਪਹਿਰ ਆਕੇ ਨਵੀਂ ਧਰਮਸਾਲਾ ਮੰਡੀ ਵਿਚ ਕੱਟੀ। ਬੜੇ ਪ੍ਰੇਮ ਦੇ ਬਚਨ ਬਿਲਾਸ ਕੀਤੇ। ਏਥੇ ਸਤਿਗੁਰਾਂ ਫਿਰ ਜ਼ਿਕਰ ਕੀਤਾ। ਸੰਤ ਆਲਾ ਸਿੰਘ ਜੀ ਮੇਰੀ ਥਾਂ ਹੀ ਗੁਜ਼ਰ ਗਏ ਹਨ। ਮੈਂ ਦੋ ਵਾਰ ਮਰਨ ਲਗਾ ਸਾਂ ਪਰ ਸੰਤਾਂ ਨੇ ਮੇਰੀ ਥਾਂ ਮੱਲੀ। ਉਹ ਜਾਣਦੇ ਹਨ ਕਿ ਮੇਰੀ ਅਜੇ ਏਥੇ ਲੋੜ ਹੈ।

ਏਥੇ ਵੀ ਸਤਿਗੁਰਾਂ ਦੇ ਨੇਤਰਾਂ ਚੋਂ ਜਲ ਵਹਿ ਰਿਹਾ ਸੀ।

ਆਪਣੀ ਇੱਛਾ ਪੂਰਤੀ ਦਾ ਜ਼ਿਕਰ ਕਰਦਿਆਂ ਆਪ ਨੇ ਦੱਸਿਆ : ਜੇ ਮੈਨੂੰ ਮੋਟਰ ਮਿਲੀ ਤਾਂ ਰੋਲਜ਼ਰੋਸ, ਜੁ ਅੱਜ ਵੀ ਸਭ ਤੋਂ ਵਧੀਆ ਹੈ। ਇਹ ਮੈਨੂੰ ਅੱਜ ਤੋਂ ੩੫-੪੦ ਸਾਲ ਪਹਿਲਾਂ ਮਿਲੀ। ਜੇ ਇਸਤਰੀ ਮਿਲੀ ਤਾਂ ਉਹ ਵੀ ਮਰਜ਼ੀ ਦੀ। ਸਾਰਾ ਸਾਥ ਹੀ ਬੜਾ ਚੰਗਾ ਮਿਲਿਆ।

### ਭੁੰਤਰ

ਚਾਰ ਵਜੇ ਸ਼ਾਮੀ ਮੋਟਰਾਂ ਉਤੇ ਸਾਡਾ ਕਾਫਲਾ ਭੁੰਤਰ ਲਈ ਚਲਿਆ ਜੋ ਕੁੱਲੂਓਂ ੬ ਮੀਲ ਉਰ੍ਹਾਂ ਹੈ। ਜੀਪ ਦਾ ਡਰਾਈਵਰ ਸੰਤ ਤਰਨ ਸਿੰਘ ਲਾਂਗਰੀ ਸੀ। ਬਾਬੂ ਬੂਟਾ ਸਿੰਘ, ਸ੍ਰ: ਅਮਰ ਸਿੰਘ ਫੋਟੋ ਗ੍ਰਾਫਰ, ਠਾਕੁਰ ਦਲੀਪ ਸਿੰਘ ਸੰਤ ਮੁਹਕਮ ਸਿੰਘ ਜੀ, ਸ੍ਰ: ਗਿਆਨ ਸਿੰਘ ਲਾਲਾ ਮੂਸਾ ਤ੍ਰਿਲੋਕ ਸਿੰਘ ਨੰਬਰਦਾਰ ਜੀਪ ਤੇ ਸਵਾਰ ਸਾਂ।

ਨਵੀਂ ਕਾਰ ਦੇ ਡਰਾਈਵਰ ਬਾਬਾ ਬੀਰ ਸਿੰਘ ਜੀ ਸਨ। ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ ਜੀ, ਭਾਈ ਮੰਗਲ ਸਿੰਘ ਜੀ ਗਲੋਟੀਆਂ ਅਤੇ ਇਕ ਹੋਰ ਸਰੀਰ ਸੀ ਕਾਰ ਵਿਚ। ਨਗਵਾਈਂ ਪਿੰਡ ਵਿਚ ਕੁਛ ਸਮਾਂ ਠਹਿਰ ਕੇ ਸਾਰੀ ਪਾਰਟੀ ਰਾਤੀਂ ੭-੩੦ ਵਜੇ ਭੁੰਤਰ ਪੁੱਜੀ।

### ਭੁੰਤਰ

ਭੁੰਤਰ (ਜ਼ਿ: ਕੁੱਲੂ) ਮੰਡੀ ਕੁੱਲੂ ਰੋਡ ਉਤੇ ਇਕ ਤਕੜਾ ਪਹਾੜੀ ਕਸਬਾ ਹੈ। ਬਿਆਸ ਦਰਿਆ ਅਸਲੋਂ ਨਾਲ ਦੀ ਵਗਦਾ ਹੈ। ਮੰਡੀ ਤੋਂ ਏਥੋਂ ਤਕ ਦਾ ਰਸਤਾ ਬਿਆਸ ਦੇ ਕੰਢੇ ਕੰਢੇ ਦਾ ਸੀ ਸੱਜੇ ਬਿਆਸ ਤੇ ਖੱਬੇ ਉਚਿਓਂ ਉਚੇ ਪਰਬਤ। ਦਰਿਆ ਦੇ ਪਰਲੇ ਪਾਰ ਦੀਆਂ ਪਹਾੜੀਆਂ ਵੀ ਹਰਿਆਲੀਆਂ ਤੇ ਝਰਨੇ ਝਰਦੀਆ ਸਨ।

ਸੰਤ ਗੁਰਦਿਆਲ ਸਿੰਘ ਦੇ ਘਰ, ਭੁੰਤਰ ਵਿਖੇ ਕਲ ਅਖੰਡ ਪਾਠ ਦਾ ਭੋਗ ਪੈਣਾ ਸੀ।

## ੮ ਜੂਨ ੧੯੫੯

### ਕੁੱਲੂ

ਸਵੇਰੇ ੬ ਵਜੇ ਅਖੰਡ ਪਾਠ ਦਾ ਭੋਗ ਸੁਣ ਕੇ ਫੇਰ ਅਸੀਂ ਸਾਰੇ ਕੁੱਲੂ ਨੂੰ ਤੁਰੇ। ਕੁੱਲੂਓਂ ਸਤਿਗੁਰੂ ਜੀ, ਬਾਬਾ ਜੀ ਛੋਟੇ, ਸੰਤ ਰਤਨ ਸਿੰਘ ਲਾਂਗਰੀ ਭਾਈ ਵਜ਼ੀਰ ਸਿੰਘ

ਅਤੇ ਸੰਤ ਗਿਆਨ ਸਿੰਘ ਮਨਾਲੀ ਨੂੰ ਗਏ। ਸਤਿਗੁਰੂ ਜੀ ਨੇ ਇਹ ਪਰੋਗਰਾਮ ਉਚੇਚਾ ਮੈਨੂੰ ਇਹ ਪਹਾੜੀ ਇਲਾਕਾ ਵੇਖਣ ਲਈ ਤਿਆਰ ਕਰਵਾਇਆ ਸੀ।

**ਮਨਾਲੀ**

ਮਨਾਲੀ ਕੁੱਲੂ ਤੋਂ ੨੪ ਕੁ ਮੀਲ ਅੱਗੇ ਨੂੰ ਹੈ ਜਿਧਰੋਂ ਬਿਆਸ ਦਾ ਪਾਣੀ ਆਉਂਦਾ ਹੈ। ਬਿਆਸ ਕੁੰਡ, ਜਿਹੜਾ ਬਿਆਸ ਦਾ ਉਦਗਮ ਹੈ, ਅਰਥਾਤ ਜਿਥੋਂ ਬਿਆਸ ਅਰੰਭ ਹੁੰਦਾ ਹੈ ਮਨਾਲੀ ਤੋਂ ਅਗੇ ੨੨ ਮੀਲ ਦੇ ਫਾਸਲੇ ਤੇ ਹੈ।

ਮਨਾਲੀ ਬਰਫੀਲੇ ਪਹਾੜਾਂ ਦੀ ਵਾਦੀ ਵਿਚ ਇਕ ਛੋਟਾ ਜਿਹਾ ਸ਼ਹਿਰ ਹੈ। ਏਥੇ ਇਹਨੀਂ ਦਿਨੀਂ ਵੀ ਕਾਫੀ ਠੰਢ ਹੈ। ਦਿਆਰ ਦੇ ਰੁਖਾਂ ਦੇ ਜੰਗਲਾਂ ਦੀ ਇਸ ਦੇ ਦੁਆਲੇ ਬਹੁਤਾਤ ਹੈ। ਇਕ ਘੰਟਾ ਤੁਰ ਫਿਰ ਕੇ, ਕੁੱਲੂ ਵਾਪਸ ਆ ਲੰਗਰ ਛਕਿਆ।

ਸ਼ਾਮ ਨੂੰ ਨਿੱਤ ਵਾਂਗ ਸ਼ਬਦ ਕੀਰਤਨ ਹੋਇਆ। ਸਤਿਗੁਰੂ ਜੀ ਨੇ ਸ਼ਹਿਰ ਦੀਆਂ ਹੱਟੀਆਂ ਤੋਂ ਗਰਮ ਕਪੜੇ ਮੰਗਵਾ ਕੇ ਵੇਖੇ ਪਸੰਦ ਆਏ ਕਪੜੇ ਖਰੀਦੇ ਗਏ।

ਏਥੇ ਇਕ ਰਾਤ ਸ੍ਰ. ਅਮਰ ਸਿੰਘ ਮੰਡੀ ਵਾਲਿਆਂ ਦੇ ਲੜਕੇ ਸ੍ਰੀ ਹਰਦੇਵ ਸਿੰਘ ਕੇ ਘਰ ਰਹੇ।

**੯ ਜੂਨ ੧੯੫੯**

ਸਵੇਰੇ ੫-੩੦ ਵਜੇ ਵਾਪਸੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਫਰਮਾਇਆ: ਇਹ ਸਾਰਾ ਪ੍ਰੋਗਰਾਮ ਤੇਰੇ ਲਈ ਹੀ ਬਣਵਾਇਆ ਸੀ। ਮੈਂ ਆਖਿਆ ਕਦੀ ਆਇਆ ਤਾਂ ਇਸ ਨੂੰ ਆਪ ਅਗਲੇ ਪਹਾੜ ਵਖਾ ਲਿਆਵਾਂ, ਸੁਭਾਵਕ ਹੀ ਮੈਂ ਗਦ ਗਦ ਪ੍ਰਸੰਨ ਹੋਣਾ ਸੀ। ਸੱਚੇ ਪਾਤਸ਼ਾਹ ਜੀ ਅਤੇ ਰਤਨ ਸਿੰਘ ਜੀ ਮੇਰੇ ਆਰਾਮ ਦਾ ਵਿਸ਼ੇਸ਼ ਧਿਆਨ ਰਖਦੇ ਹਨ।

ਅੱਜ ਬਾਬਾ ਸੁਰਾਇਣ ਸਿੰਘ ਨੁਸ਼ਹਿਰੀਆ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਦੀ ਪ੍ਰਾਰਥਨਾ ਲਿਆਇਆ ਕਿ ਸਤਿਗੁਰੂ ਜੀ ਨੁਸ਼ਹਿਰੇ ਨਿਮਾਣੀ ਇਕਾਦਸ਼ੀ ਤੇ ਦਰਸ਼ਨ ਦੇਣ।

... ... ... ...

**ਨੋਟ:** ਆਲਸ, ਅਸੰਜਮ, ਬੇਨਿਯਮੀ, ਬੇਪਰਵਾਹੀ, ਬੇ-ਹਠੀ ਹੋਣਾ ਕੁਝ ਦੋਸ਼ ਹਨ ਜੁ ਕਿਸੇ ਬੰਦੇ ਨੂੰ ਵੀ ਇਕਰਾਰਾਂ ਤੇ ਪੂਰਨਾਂ ਤੋਂ ਝੂਠਿਆਂ ਕਰ ਛਡਦੇ ਹਨ। ਮੈਂ ਅੱਜ ਇਹ ਨੋਟ ੧ ਅਗਸਤ ੧੯੫੯ ਨੂੰ ਲਿਖ ਰਿਹਾ ਹਾਂ। ੯ ਜੂਨ ਤੋਂ ੧ ਅਗਸਤ ਤਕ ਦੇ ਅਰਸੇ ਵਿਚ ਬੜੀਆਂ ਅਹਿਮ ਗੱਲਾਂ ਹੋ ਗੁਜ਼ਰੀਆਂ ਹਨ ਪਰ ਮੇਰੀ ਡਾਇਰੀ ਵਿਚ ਰੋਜ਼ਾਨਾ ਇਹ ਲਿਖੀਆਂ ਨਹੀਂ ਜਾ ਸਕਦੀਆਂ, ਸਿਰਫ ਏਸੇ ਕਰਕੇ ਕਿ ਚਲਦੇ ਫਿਰਦਿਆਂ – ਭਾਵ ਨਿਤ ਸਫਰ ਵਿਚ ਰਹਿਣ ਕਰਕੇ ਤੇ ਦੂਜੇ ਉਪਰੋਕਤ ਔਗੁਣਾਂ ਕਾਰਨ ਮੈਂ ਨਿਯਮ ਬੱਧ ਹੋ ਡਾਇਰੀ ਨਹੀਂ ਲਿਖ ਸਕਿਆ।

ਮੰਡੀ ਤੋਂ ਮੈਂ ਜੂਨ ਦੀ ੧੦ ਤਾਰੀਖ ਨੂੰ ਵਾਪਸ ਜੀਵਨ ਨਗਰ ਲਈ ਚਲਿਆ ਏਥੇ ਕੁਝ ਗੱਲਾਂ ਜ਼ਰੂਰੀ ਦੱਸਣ ਵਾਲੀਆਂ ਹਨ। ਮੰਡੀ ਵਿਚ ਸਤਿਗੁਰਾਂ ਐਸੀ ਲੀਲਾ ਰਚਾਈ ਰਖੀ ਕਿ ਇਕ ਦਿਨ ਤਾਂ ਸਿਖਰ ਦੇ ਬਿਮਾਰ ਜਿਹੇ ਪਰਤੀਤ ਹੋਣ ਅਗਲੇ ਦਿਨ ਪਹਾੜੀਆਂ ਚੜ੍ਹਦੇ ਫਿਰਨਾ।

ਜਦੋਂ ਮੈਂ ਸਤਿਗੁਰੂ ਜੀ ਦੀ ਵਾਪਸੀ ਦੀ ਗੱਲ ਕੀਤੀ ਤੇ ਕੈਰੋਂ ਸਰਕਾਰ ਵੱਲੋਂ ਸਰਸਾ ਅਦਾਲਤ ਵਿਚ ਆਪ ਜੀ ਦੀ ਨਿੱਜੀ ਪੇਸ਼ੀ ਬਾਰੇ ਪੁਛਿਆ ਤਾਂ ਸਤਿਗੁਰਾਂ ਫਰਮਾਇਆ: ਕਚਹਿਰੀ ਵਿਚ ਕਿਨ ਜਾਣਾ ਹੈ? ਇਹ ਝੂਠੀਆਂ ਕਚਹਿਰੀਆਂ ਅੰਗਰੇਜ਼ ਦੀਆਂ ਸਥਾਪਤ ਕੀਤੀਆਂ, ਕਈ ਵਾਰ ਸਚਿਆਂ ਨੂੰ ਝੂਠਿਆਂ ਕਰਦੀਆਂ ਹਨ। ਅਤੇ ਮੈਂ ਜਿਨਦੇ ਵਡਿਕਿਆਂ ਨੇ ਕਚਹਿਰੀਆਂ ਦਾ ਬਾਈਕਾਟ ਰਖਿਆ, ਹੁਣ ਪੰਜਾਬ ਦੇ ਮੁਖ ਮੰਤਰੀ ਦੇ ਕੁਜਤਨਾਂ ਕਰਕੇ ਜਾਵਾਂ, ਅਸਲੋਂ ਨਹੀਂ। ਵੇਖੋ ਪਰਮੇਸ਼ਰ ਕੀ ਰੰਗ ਵਖਾਂਦਾ ਹੈ।

੧੦ ਜੂਨ ੧੯੫੯ ਨੂੰ ਸ਼ਾਮੀ ਮੈਂ ਨੁਸ਼ਹਿਰੇ ਆਕੇ ਸੰਤ ਹਰਨਾਮ ਸਿੰਘ ਜੀ ਨੂੰ ਮਿਲਿਆ ਅਤੇ ਸਤਿਗੁਰੂ ਜੀ ਵਲੋਂ ਉੱਤਰ ਦਿਤਾ: ਨਿਮਾਣੀ ਦਾ ਮੇਲਾ ਪਹਿਲਾਂ ਤੋਂ ਹੀ ਮੰਡੀ ਵਿਚ ਮਿਥਿਆ ਹੋਇਆ ਹੈ। ਦੂਜੀਆਂ ਗੱਲਾਂ ਬਾਤਾਂ ਜਦੋਂ ਹੋਈਆਂ ਲਿਖਤੀ ਰੂਪ ਵਿਚ ਹੋਣਗੀਆਂ, ਨਹੀਂ ਤਾਂ ਸੰਬੰਧਤ ਧਿਰਾਂ ਬਚਨੋਂ ਫਿਰ ਜਾਂਦੀਆਂ ਹਨ।

ਰਾਤੀਂ ਬਟਾਲੇ ਆ ਰਿਹਾ। ੧੧ ਨੂੰ ਬਟਾਲਿਓਂ ਚਲ ੧੨ ਨੂੰ ਜੀਵਨ ਨਗਰ ਪਹੁੰਚ ਗਿਆ। ੧੨-੧੩ ਜੀਵਨ ਨਗਰ ਰਹਿ ਅਖਬਾਰ ਤਿਆਰ ਕਰ ੧੪ ਜੂਨ ਨੂੰ ਪਿੰਡ ਪੰਜਾਵੇ (ਫੀਰੋਜ਼ਪੁਰ) ਅਪੜਿਆ।

੧੫ ਨੂੰ ਪੰਜਾਵਿਓਂ ਸਾਰਾ ਪ੍ਰਵਾਰ ਨਾਲ ਲੈ ਸਰਦਾਰ ਹਰਬੰਸ ਸਿੰਘ ਪਰਵਾਨਾ ਦੀਆਂ ਪੁਤਰੀਆਂ ਦੀ ਸ਼ਾਦੀ ਤੇ ਕੰਗ

ਅਰਾਈਆਂ (ਜਲੰਧਰ) ਲਈ ਚਲਿਆ। ੧੬ ਜੂਨ ਨੂੰ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਫਿਰ ਨੁਸ਼ਹਿਰੇ ਸੰਤਾਂ ਦੇ ਗਿਆ, ੧੭ ਜੂਨ ਨਮਾਣੀ ਦਾ ਮੇਲਾ ਵੇਖਣ ਲਈ। ਏਥੇ ਮੈਂ ਸੰਤਾਂ ਵਲੋਂ ਦੀਵਾਨ ਵਿਚ ਹੁੰਦੀ ਅਰਦਾਸ ਸੁਣਨੀ ਸੀ।

੨੧ ਨੂੰ ਕੰਗ ਅਰਾਈਆਂ ਵਿਖੇ ਪ੍ਰਵਾਨਾ ਜੀ ਦੀਆਂ ਜੋੜੀਆਂ ਧੀਆਂ ਸੁਵਿੰਦਰ, ਸੁਰਿੰਦਰ ਦਾ ਵਿਆਹ ਵੇਖ ੨ ਨੂੰ ਸਾਰਾ ਪਰਵਾਰ ਜੀਵਨ ਨਗਰ ਲਈ ਚਲ ਪਏ। ੬ ਜੁਲਾਈ ਤਕ ਜੀਵਨ ਨਗਰ, ਸੰਤ ਨਗਰ, ਕਰੀਵਾਲਾ, ਨਕੌੜਾ ਆਦਿ ਪਿੰਡਾਂ ਵਿਚ ਘੁੰਮਦੇ ਘੁਮਾਂਦੇ ੧੦ ਜੁਲਾਈ ਤਕ ਪਿੰਡ ਪੰਜ ਵੇ ਆ ਪਹੁੰਚੇ ਅਤੇ ੧੨ ਜੁਲਾਈ ਤਕ ਜੀਵਨ ਨਗਰ ਫਿਰ ਮੋਰਚੇ ਤੇ ਪਹੁੰਚ ਗਿਆ।

ਏਥੇ ਖਬਰਾਂ ਆਈਆਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ੨੦ ਜੁਲਾਈ ਪਿਛੋਂ ਫਿਰ ਸਖਤ ਬਿਮਾਰ ਹੋ ਗਏ ਅਤੇ ਭੈਣੀ ਸਾਹਿਬ ਆ ਗਏ ਹਨ। ਜ਼ਿੰਦਗੀ ਦੀ ਕੋਈ ਉਮੀਦ ਬਾਕੀ ਨਹੀਂ ਸੀ ਪਰ ੫-੬ ਦਿਨਾਂ ਬਾਅਦ ਫਿਰ ਤਕੜੇ ਹੋ ਕੇ ਮੰਡੀ ਨੂੰ ਚਲੇ ਗਏ ਹਨ।

**੪ ਅਗਸਤ ੧੯੫੯**

**ਜੀਵਨ ਨਗਰ**

ਸਤਿਗੁਰੂ ਜੀ ਵਲੋਂ ਪੱਤਰ ਆਇਆ, ਸਵਰਨ ਸਿੰਘ ਦਾ ਲਿਖਿਆ ਹੋਇਆ। ਸੁਖ ਸਾਂਦ ਦਾ ਪਤਾ ਦਿਤਾ ਗਿਆ ਸੀ। ਮੇਰੇ ਪੱਤਰਾਂ ਦੀ ਪਹੁੰਚ ਦਸੀ ਹੋਈ ਸੀ। ਮੇਰੇ ਵਲ ਹਿਤ ਨੂੰ ਸਤਿਗੁਰਾਂ 'ਆਪਣੇ ਘਰ ਵਲ' ਫਰਜ਼ ਹੀ ਜਣਾਇਆ।

**੫ ਅਗਸਤ ੧.੫੯**

**ਜੀਵਨ ਨਗਰ**

ਗਰਮੀ, ਸਾਰਾ ਦਿਨ ਹੀ, ਬੜੀ ਜ਼ਬਰ ਦਸਤ ਰਹੀ। ਸਤਿਗੁਰੂ ਜੀ ਦੇ ਪੱਤਰ ਦਾ ਉੱਤਰ ਲਿਖਿਆ।

**੭ ਅਗਸਤ ੧੯੫੯**

**ਜੀਵਨ ਨਗਰ**

ਅੱਜ ਸਵੇਰੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਨੇ ਦਸਿਆ ਕਿ ਸਰਸੇ ਟੈਲੀਫੋਨ ਆਇਆ ਹੈ। ਹਾਈ ਕੋਰਟ ਨੇ ਸੈਸ਼ਨ ਕੋਰਟ ਦੇ ਫੈਸਲੇ ਨੂੰ ਬਹਾਲ ਰਖਿਆ ਹੈ। ਬਾਬਾ ਜੀ ਛੋਟੇ ਬਰੀ। ਤਿੰਨ ਨਿਰਦੋਸ਼ ਉਮਰ ਕੈਦ, ਇਕ ਨੂੰ ਫਾਹਾ। ਫਾਹੇ ਵਾਲਾ ਤਾਂ ਦੋਸ਼ੀ ਹੈ ਹੀ।

ਮੇਰੇ ਤੇ ਇਸ ਗੱਲ ਦਾ ਡੂੰਘਾ ਅਸਰ ਪਿਆ। ਹੋਰ ਵੀ ਜਿਨ ਸੁਣਿਆਂ ਕਲੇਜਾ ਘੁਟ ਕੇ ਬਹਿ ਗਿਆ।

ਗਰਮੀ ਅੱਜ ਵੀ ਬਹੁਤ ਹੈ।

**੮ ਅਗਸਤ ੧੯੫੯**

**ਜੀਵਨ ਨਗਰ**

ਰਾਤੀਂ ਅਤੇ ਲਉਢੇ ਪਹਿਰ, ਮੀਂਹ ਪਇਆ ਪਰਮੇਸਰ ਪਾਇਆ ਜੀਅ ਜੰਤ ਸਭ ਸੁਖੀ ਵਸਾਇਆ। ਮੋਹਲੇਧਾਰ ਮੀਂਹ ਨੇ ਧਰਤੀ ਦੀਆਂ ਤੈਹਾਂ ਠੰਢੀਆਂ ਕਰ ਦਿਤੀਆਂ।

**੯ ਅਗਸਤ ੧੯੫੯**

**ਜੀਵਨ ਨਗਰ**

ਦਿਨ ਵਾਹਵਾ ਠੰਢਾ ਰਿਹਾ।

੧੨ ਵਜੇ ਦੇ ਕਰੀਬ ਸੰਤ ਗੁਰਦੇਵ ਸਿੰਘ ਰਾਮਪੁਰੀ ਆਇਆ ਜੀਪ ਲੈ ਕੇ। ਜੀਪ ਵਿਚ ਤੇ੬ ਟੋਕਰੇ ਵਧੀਆ ਅੰਬਾਂ ਦੇ ਸਨ।

**ਵੱਡੇ ਬਾਬਾ ਜੀ**

ਬਾਬਾ ਜੀ ਵਡੇ ੧ ਵਜੇ ਦੇ ਲਾਗੇ ਚਾਗੇ ਆਏ। ਬੜੇ ਪਿਆਰ ਨਾਲ ਮਿਲੇ। ਇਹਨਾਂ ਨੂੰ ਇਕ ਨਵਾਂ ਜਾਪਾਨੀ ਰੇਡੀਓ ਭੇਟ ਹੋਇਆ ਹੈ ਜੁ ਇਸ ਵਾਰ ਨਾਲ ਲਿਆਏ। ਡਬਲ ਇੱਟ ਜਿੰਨੇ ਆਕਾਰ ਦਾ ਹੈ। ੬ ਬੈਟਰੀ ਸੈਲਾਂ ਨਾਲ ਚਲਦਾ ਹੈ। ਏਰੀਅਲ ਇਸਦੇ ਹੈਂਡਲ ਵਿਚ ਹੀ ਹੈ। ਵੇਖਣ ਤੇ ਸੁਣਨ ਨੂੰ ਬੜਾ ਦਿੱਲ ਖਿਚਵਾਂ ਹੈ।

ਬਾਬਾ ਜੀ ਦੇ ਆਉਣ ਨਾਲ ਕੋਠੀ ਕੀ ਸਾਰੇ ਜੀਵਨ ਨਗਰ ਵਿਚ ਚਹਿਲ ਪਹਿਲ ਹੋ ਗਈ ਹੈ। ਇਹਨਾਂ ਤੋਂ ਪਤਾ ਲਗਾ ਕਿ ਬਾਬਾ ਜੀ ਛੋਟਿਆਂ ਦੇ ਕੇਸ ਦਾ ਸੈਸ਼ਨ ਵਾਲੇ ਫੈਸਲੇ ਤੇ ਹੀ ਹਾਈ ਕੋਰਟ ਵਿਚੋਂ ਫੈਸਲੇ ਨਾਲ ਪਰਤ ਆਉਣਾ ਵੀ ਸਾਡੀ ਵਡੀ ਜਿੱਤ ਸੀ।

ਰਾਤੀਂ ਮੰਨੂੰ ਡਰਾਈਵਰ ਗੁਰਦੇਵ ਸਿੰਘ ਨੇ ਦਸਿਆ ਕਿ ਸਾਡੀ ਖੁਸ਼ ਕਿਸਮਤੀ ਨੂੰ ਸਾਡਾ ਵਾਹ ਇਕ ਵਧੀਆਂ ਕਿਸਮ ਦੇ ਬੰਦੇ ਮਲਿਕ ਰਾਧਾ ਕਿਸ਼ਨ ਨਾਲ ਰਿਹਾ। ਇਸ ਵਕੀਲ ਨੇ ਹੀ ਸੈਸ਼ਨ ਕੋਟਟ ਵਿਚ ਕੇਸ ਭੁਗਤਿਆ ਸੀ। ਹੁਣ ਹਾਈ ਕੋਰਟ ਵਿਚ, ਸੰਤ ਕੰਧਾਰਾ ਸਿੰਘ ਵਲੋਂ ਰਾਇ ਬਹਾਦੁਰ ਹਰਿ ਪ੍ਰਸਾਦ ਅਤੇ ਇਸ ਦੇ ਤਿੰਨ ਸਾਥੀਆਂ ਵਲੋਂ ਇਕ ਇਕ ਵਕੀਲ ਸੀ। ਬਾਬਾ ਜੀ ਛੋਟਿਆਂ ਵਲੋਂ ਦੋ ਵਕੀਲ ਸਨ।

(ਚਲਦਾ)

ਇਸ ਤਰ੍ਹਾਂ ੬ ਅਤੇ ੭ ਅਗਸਤ ਨੂੰ ਚੰਡੀਗੜ੍ਹ ਹਾਈ ਕੋਰਟ ਵਿਚ ਜੀ. ਡੀ. ਖੋਸਲਾ ਅਤੇ ਆਰ. ਪੀ. ਖੋਸਲਾ ਜੱਜਾਂ ਦੇ ਬੈਂਚ ਸਾਹਮਣੇ ਕੇਸ ਪੇਸ਼ ਹੋਇਆ। ਵਡਾ ਜੱਜ ਜੀ. ਡੀ. ਖੋਸਲਾ ਸੀ। ਛੋਟਾ ਜੱਜ ਡਟਵਾਂ ਕੈਰੋਂ ਪੱਖੀ ਸੀ। ਉਸਨੇ ਗੱਲ ਗੱਲ ਤੇ ਫੁਸਲਾਣ ਤੇ ਵਿਸਲਾਣ ਵਾਲੀ ਜਿਰਹ ਕੀਤੀ। ਬਦ ਕਿਸਮਤੀ ਨਾਲ ਬਾਬਾ ਜੀ ਦਾ ਇਕ ਵਕੀਲ ਐਮ. ਐਲ. ਸੇਠੀ ਵੀ ਅੰਦਰੋਂ ਕੈਰੋਂ ਪੱਖੀ ਸੀ ਪਰ ਚੂੰ ਕਿ ਮਲਿਕ ਜੀ ਨੂੰ ਪਹਿਲਾਂ ਪਤਾ ਲਗ ਗਿਆ ਇਸ ਲਈ ਉਨ੍ਹਾਂ ਸਥਿਤੀ ਤੇ ਕੰਟਰੋਲ ਰਖਿਆ। ਬੜੀ ਚਤੁਰਤਾ ਨਾਲ ਵਕੀਲਾਂ ਨੂੰ ਜੋੜ ਕੇ, ਆਪਣੀ ਗੱਲ ਅੰਦਰ ਛੁਪਾਕੇ, ਉਹਨਾਂ ਤੋਂ ਕੰਮ ਲਿਆ। ਛੋਟੇ ਜੱਜ ਵਲੋਂ ਜ਼ੋਰ ਲਗਦਾ ਰਿਹਾ ਕਿ ਛੋਟੇ ਬਾਬਾ ਜੀ ਨੂੰ ਮੁਲਜ਼ਮ ਬਣਾਇਆ ਜਾਵੇ। ਪਰ ਐਨ ਤੁਰਨ ਲਗਿਆਂ ਵਡੇ ਜੱਜ ਨੇ ਬਾਬਾ ਜੀ ਨੂੰ ਬਰੀ ਕਰਨ ਤੇ ਦੂਜਿਆਂ ਦੀਆਂ ਅਪੀਲਾਂ ਨਾ ਮਨਜ਼ੂਰ ਕਰਨ ਦਾ ਫੈਸਲਾ ਸੁਣਾ ਦਿਤਾ।

ਅੱਜ ਸ਼ਾਮੀਂ, ਡੇਰੇ ਦੇ ਹਰੇਕ ਵਾਸੀ ਨੂੰ ਢਾਈ ਢਾਈ ਕਿਲੋਂ ਅੰਬ ਵਰਤਾਏ ਗਏ। ਇਹ ਬਾਬਾ ਜੀ ਦੀ ਰਿਹਾਈ ਦੀ ਖੁਸ਼ੀ ਵਿਚ ਵੰਡੇ ਗਏ। ੫੦੦ ਰੁਪੈ ਦੇ ਦਿੱਲੀਓਂ ਲਿਆਂਦੇ ਗਏ ਇਹ ਅੰਬ ਵਜ਼ਨ ਵਿਚ ੩੪-੧/੨ ਮਣ ਸਨ।

**੧੦ ਅਗਸਤ ੧੯੫੯**

**ਜੀਵਨ ਨਗਰ**

ਮੇਰਾ ਨਿਸਚਿਤ ਕੀਤਾ ਪ੍ਰੋਗਰਾਮ ਚੰਗੀ ਤਰ੍ਹਾਂ ਨਿਭ ਰਿਹਾ ਹੈ। ਹੁੱਟ ਅੱਜ ਕਲ ਬਹੁਤ ਹੈ। ਸਰੀਰੋਂ ਮੁੜ੍ਹਕੇ ਦੀਆਂ ਨਹਿਰਾਂ ਵਗ ਵਗ ਜਾ ਰਹੀਆਂ ਸਨ।

ਬਾਹਰ ਮੇਰੀ ਬਗੀਚੀ ਵਿਚ ਕੇਲੀਆਂ ਟਹਿਕ ਰਹੀਆਂ ਹਨ।

## ਗੁਰਦੇਵ ਸਿੰਘ ਡਰਾਈਵਰ

ਗੁਰਦੇਵ ਸਿੰਘ ਰਾਮ ਪੁਰੀ ਮੇਰਾ ਮਿੱਤਰ ਹੈ। ਮੇਰੇ ਨਾਲ ਇਸਦਾ ਵਿਦਿਆਰਥੀ ਜੀਵਨ ਤੋਂ ਸੰਬੰਧ ਹੈ। ਮੇਰੇ ਪਾਸ ਵੇਲੇ ਕੁਵੇਲੇ ਆ ਬਹਿੰਦਾ ਹੈ। ਵਾਹਵਾ ਸਮਾਂ ਕਟ ਜਾਂਦਾ ਹੈ। ਅੱਜ ਤਾਂ ਇਸ ਨੇ ਮੋਟਰ ਸਾਫ਼ ਕਰਦਿਆਂ ਕਮਾਲ ਦੇ ਸਬਰ ਤੋਂ ਕੰਮ ਲਿਆ। ਸੰਤ ਗੰਡਾ ਸਿੰਘ ਮਿਸਤਰੀ ਦਿੱਲੀ ਵਾਲਿਆਂ ਨਾਲ ਕੁਝ ਦਿਨਾਂ ਦਾ ਆਇਆ ਹੋਇਆ ਹੈ।

ਅੱਜ ਹੀ ਤਾਰੇ ਬਾਜੀਗਰ ਨੂੰ ੧੦੦੦ ਰੁਪੈਆਂ ਦੇ ਕੇ ਸੇਠਾਂ ਵਾਲੀ ਜ਼ਮੀਨ ਛੁਡਾਣ ਦਾ ਫੈਸਲਾ ਹੋਇਆ।

**੧੧ ਅਗਸਤ ੧੯੫੯**

**ਦਾਲ ਮਿਲ ਉਦਘਾਟਨ**

੯-੩੦ ਵਜੇ, ਬਾਬਾ ਜੀ ਵੱਡੇ ਚੀਫ਼ ਇੰਜੀਨੀਅਰ ਸ੍ਰ. ਇੰਦਰ ਸਿੰਘ ਦੀ ਦਾਲ ਤੇ ਰਾਈਸ ਮਿਲ ਦਾ ਸਰਸੇ ਵਿਚ ਉਦਘਾਟਨ ਕਰਨ ਗਏ। ਆਰੰਭ ਦੀ ਰਸਮ ਇਹਨਾਂ ੧੧ ਵਜੇ ਇਕ ਬਟਨ ਦਬਾ ਕੇ ਕਰਨੀ ਹੈ। ਏਥੇ ਚੀਫ਼ ਸਾਹਿਬ ਦਾ ਲ ਕਾ ਨਰਿੰਦਰ ਸਿੰਘ ਕੰਮ ਕੀਤਾ ਕਰੇਗਾ।

ਬਾਬਾ ਜੀ ਢਾਈ ਵਜਦਿਆਂ ਨੂੰ ਜੀਵਨ ਨਗਰ ਪਰਤ ਆਏ। ਮੇਰੇ ਕਮਰੇ ਵਿਚ ਬੈਠ ਕੇ ਬਾਬਾ ਜੀ ਨੇ ਲਗ ਭਗ ਪੌਣਾ ਘੰਟਾ ਸਮਾਂ ਬਿਤਾਇਆ ਅਤੇ ਖਬਰਾਂ ਸੁਣੀਆਂ।

ਫਰੀਦ ਜੀ ਨੇ ਦਲਦੇ ਪਾਠਾਂ ਦੀ ਪੁਛ ਗਿਛ ਲਈ ੪੦੦ ਕਾਰਡ ਛਾਪਣ ਲਈ ਤਾਕੀਦ ਕੀਤੀ।

**੧੨ ਅਗਸਤ ੧੯੫੯**

**ਜੀਵਨ ਨਗਰ**

ਬਾਬਾ ਜੀ ਵਡੇ, ਨਿੱਕੀ ਗੱਡੀ, ਉਤੇ, ਗੁਰਦੇਵ ਸਿਘ ਡਰਾਈਵਰ ਨਾਲ ਸਵੇਰੇ ੫ ਵਜੇ ਹੀ ਹਿਸਾਰ ਨੂੰ ਚਲੇ ਗਏ। ਸ੍ਰ. ਹਰੀ ਸਿਘ ਵੜਾਣੀਆਂ ਨੂੰ ਜੀਪ ਉਤੇ ਕਰੀ ਵਾਲਿਓਂ ਲਿਆਂਦਾ ਗਿਆ, ਉਹ ਵੀ ਮੈਨੂੰ ਮਿਲਕੇ ਸਰਸੇ ਨੂੰ ਉਡ ਗਿਆ।

ਰਾਤੀਂ ੧੧ ਵਜੇ ਬਾਬਾ ਜੀ ਵਾਪਸ ਪਰਤ ਆਏ।

**੧੩ ਅਗਸਤ ੧੯੫੯**

**ਜੀਵਨ ਨਗਰ**

ਬਾਬਾ ਜੀ ਵਡਿਆਂ ਨੇ ਮੈਨੂੰ ਸ੍ਰੀ ਆਤਮਾ ਸਿਘ ਜੱਟ ਬਾਬਤ ਬਹੁਤ ਕੁਝ ਦੱਸ ਕੇ ਉਸ ਨੂੰ ਪ੍ਰੈਸ ਵਿਚੋਂ ਛੁਟੀ ਦੇ ਦੇਣ ਲਈ ਆਗਿਆ ਕੀਤੀ।

ਜਦ ਮੈਂ ਜੱਟ ਨਾਲ ਸਾਰੀ ਗੱਲ ਬਾਤ ਕੀਤੀ ਤਾਂ ਉਸ ਨੇ ਬਾਬਾ ਜੀ ਦੀ ਇਛਾ ਅਗੇ ਸਿਰ ਝੁਕਾ ਦਿਤਾ।

**੧੫ ਅਗਸਤ ੧੯੫੯**

**ਜੀਵਨ ਨਗਰ**

ਮੈਂ ਬਾਬਾ ਜੀ ਵਡਿਆਂ ਨੂੰ ਦਸਿਆ ਕਿ ਆਤਮਾ ਸਿਘ ਜੱਟ ਤੁਹਾਡੀ ਇੱਛਾ ਨੂੰ ਪ੍ਰਵਾਨ ਕਰਕੇ ਛੁਟੀ ਕਰ ਗਿਆ ਹੈ।

(ਚਲਦਾ)

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ASOKA BISCUIT




**ਭਰਪੂਰ ਤੰਦਰੁਸਤੀ ਅਤੇ ਵਧੀਆ ਸਵਾਦ ਲਈ ਵਰਤੋ**

Phones : 565693
562588

## *Sri Hari Partap Trading Centre*

**6/85 W. E. A. KAROL BAGH**
**NEW DELHI-110005**

Registered NW/JL—97 MONTHLY WARIAM April 19—
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

